



ੴ ਸਤਿਗੁਰ ਪ੍ਰਸਾਦਿ ।

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ 333

ਮਾਰਿਆ ਸਿੱਕਾ ਜਗਤ ਵਿਚ, ਨਾਨਕ ਨਿਰਮਲ ਪੰਥ ਚਲਾਯਾ

ਧੰਨ ਨਾਨਕ ਤੇਰੀ ਵਡੀ ਕਮਾਈ

# ਗੁਰੂ ਨਾਨਕ ਦੇਵ ਜੀ

# ਦੀ

# ਲੋਕ ਲਹਿਰ

(ਦੂਸਰਾ ਭਾਗ)

## ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ ।

ਡਾਕ ਘਰ ਸਨੌਰ ਪਟਿਆਲਾ ।

ਪੰਜਾਬ ਇੰਡੀਆ

ਮੁੱਖ 1·50 ਪੈਸੇ

# ਦੀ ਮਦਰ ਆਫ਼
# ਖਾਲਸਾ ਮੈਮੋਰੀਅਲ ਟ੍ਰਸਟ

ਗੁਰੂ ਨਾਨਕ ਦੇਵ ਮਿਸ਼ਨ ਨੇ ਤੀਹ ਹਜ਼ਾਰ ਰੁਪੈ ਦੇ ਅਰੰਭਕ ਸਰਮਾਏ ਨਾਲ ਸੰਨ 1982 ਵਿਚ ਉਕਤ ਨਾਮ ਦੀ ਸੰਸਥਾ ਸਥਾਪਤ ਕੀਤੀ ਸੀ। ਸੰਸਥਾ ਦਾ ਮੰਤਵ ਕਾਲਜ ਵਿਦਿਆਰਥੀਆਂ ਨੂੰ ਸਿਖ ਧਰਮ ਤੇ ਇਤਿਹਾਸ ਦੀ ਸਟੱਡੀ ਲਈ ਉਤਸ਼ਾਹਿਤ ਕਰਨਾ ਸੀ ਜਿਸ ਦਾ ਸਾਧਨ ਸਾਲਾਨਾ ਧਾਰਮਕ ਇਮਤਿਹਾਨ ਲੈ ਕੇ ਜੇਤੂ ਵਿਦਿਆ ਰਥੀਆ ਨੂੰ ਇਨਾਮ ਤੇ ਪਰਸੰਸਾ ਪਤਰ ਦੇਣਾ ਸੀ। ਨਵੰਬਰ 1982 ਤੋਂ ਹਰ ਸਾਲ ਕਈ ਸੈਂਟਰਾਂ ਤੇ ਇਹ ਇਮਤਿਹਾਨ ਹੁੰਦਾ ਹੈ ਜਿਸ ਵਿਚ ਕੇਵਲ ਦੋ ਪਰਚੇ ਪਹਿਲਾ ਕੇਵਲ ਗੁਰਬਾਣੀ ਅਤੇ ਦੂਜਾ ਸਿਖ ਸਿਧਾਂਤ ਤੇ ਇਤਿਹਾਸ ਸੰਬੰਧੀ ਹੁੰਦਾ ਹੈ ਅਤੇ ਹਰ ਪਰਚੇ ਲਈ ਵਖਰਾ ਇਨਾਮ ਹੈ। ਦੇਸ ਦੇ ਸਾਰੇ ਕਾਲਜ ਅਠ ਜ਼ੋਨਾਂ ਵਿਚ ਵੰਡੇ ਗਏ ਹੋਏ ਹਨ ਅਤੇ ਹਰ ਜ਼ੋਨ ਵਿਚ ਹਰ ਪਰਚੇ ਦੇ ਤਿੰਨ ਤਿੰਨ ਇਨਾਮ ਅਥਵਾ ਸਾਰੇ 48 ਕੈਸ਼ ਇਨਾਮ ਹਨ। ਇਨ੍ਹਾਂ ਤੋਂ ਇਲਾਵਾ ਹਰ ਜ਼ੋਨ ਲਈ ਪੰਜ ਪੁਸਤਕਾਂ ਦੇ ਇਨਾਮ ਭੀ ਹਨ। ਨਵੰਬਰ 1987 ਦੇ ਇਮਤਿਹਾਨ 52 ਸੈਂਟਰਜ਼ ਤੇ ਹੋਏ ਜਿਨ੍ਹਾਂ ਵਿਚ 60 ਕਾਲਜਾਂ ਦੇ 1150 ਵਿਦਿਆਰਥੀ ਬੈਠੇ ਸਨ ਇਨਾਮਾਂ ਤੋਂ ਇਲਾਵਾ ਇਮਤਿਹਾਨਾਂ ਦੇ ਪ੍ਰਬੰਧਕ ਖਰਚ ਭੀ ਉਕਤ ਟ੍ਰਸਟ ਨੇ ਕਰਨੇ ਹੁੰਦੇ ਹਨ। ਮੌਕੇ ਤੇ ਇਮਤਿਹਾਨ ਕਰਾਉਣ ਦੀ ਸਾਰੀ ਸੇਵਾ ਬਿਨਾ ਕਿਸੇ ਸੇਵਾ ਫਲ ਦੇ 'ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਨਿਬਾਹੁੰਦਾ ਹੈ। ਮਿਸ਼ਨ ਨੇ ਕੇਵਲ ਫੰਡ ਮੁਹੱਈਆ ਕਰਨਾ ਹੁੰਦਾ ਹੈ।

ਟ੍ਰਸਟ ਦੇ ਵਿਧਾਨ ਅਨੁਸਾਰ ਇਸ ਦੇ ਕੈਪੀਟਲ ਫੰਡ ਦੇ ਸੂਦ ਦੀ ਸਾਲਾਨਾ ਆਮਦਨ ਦਾ ਦੋ ਤਿਹਾਈ ਹੀ ਖਰਚ ਕੀਤਾ ਜਾਂਦਾ ਹੈ। ਇਕ

---

ਇਸ ਦਾ ਅਗਲਾ ਮੈਟਰ ਟਾਈਟਲ ਨੰ: 3 ਵਿਚ ਪੜਿਆ ਜਾਵੇ।

ਹਿੰਦੁਸਤਾਨ ਦੀ ਧਰਤੀ ਤੇ ਜਦੋਂ ਧਰਮ ਦੀ ਕਾਰ ਇਕ ਸ੍ਰੇਣੀ (ਬ੍ਰਾਹਮਣ) ਦਾ ਹੀ ਪੇਸ਼ਾ ਮੰਨ ਲਿਆ ਗਿਆ ਜਿਨ੍ਹਾਂ ਦੀ ਗਿਣਤੀ ਦੇਸ਼ ਦੀ ਸਾਰੀ ਮਨੁਖ ਵਸੋਂ ਦਾ ਦਸਵਾਂ ਹਿਸਾ ਵੀ ਸ਼ਾਇਦ ਨਹੀਂ ਸੀ ਅਤੇ ਬਾਕੀ ਨੱਬੇ ਫੀਸਦੀ ਮਨੁਖ ਤੇ ਸਮੁਚੀ ਇਸਤਰੀ ਜਾਤੀ ਧਰਮ ਕਰਮ ਕਰਨ ਤੋਂ ਵਾਂਜੇ ਗਏ. ਫਿਰ ਜਦੋਂ ਧਰਮ ਦਾ ਲਖਸ਼ 'ਅਹਿੰਸਾ ਪਰਮੋ ਧਰਮ' ਹੋ ਗਿਆ ਅਤੇ ਧਰਮ ਦੇ ਹਥ ਮਾਲਾ ਫੜਾ ਕੇ ਇਸ ਦਾ ਵਾਸਾ ਮੜ੍ਹੀ ਮਸਾਣੀ ਜਾਂ ਪਹਾੜੀ ਗੁਫਾਂਅੰਦਰ ਕਰ ਦਿਤਾ ਗਿਆ. ਜਦੋਂ ਘਰ ਬਾਰ ਤੇ ਸੰਸਾਰ ਦਾ ਤਿਆਗ ਧਰਮੀ ਦਾ ਨਿਸ਼ਾਨਾ ਹੋ ਗਿਆ ਅਤੇ ਵੈਰੀ ਤੋਂ ਬਚਾਉ ਦਾ ਸਾਧਨ ਕੇਵਲ ਦੇਵਤਿਆਂ ਦੀਆਂ ਮੂਰਤੀਆਂ ਮੂਹਰੇ ਤਰਲੇ ਤੇ ਲਿਲਕੜੀਆਂ ਲੈਣਾ ਅਤੇ ਪੀਰ ਫਕੀਰ ਮਨਾਇਣੇ ਹੀ ਰਹਿ ਗਿਆ. ਜਿਸ ਦਾ ਜ਼ਿਕਰ ਗੁਰੂ ਨਾਨਕ ਦੇਵ ਜੀ ਨੇ ਮੁਗਲ ਬਾਬਰ ਦੇ ਹਿੰਦ ਉਪਰ ਹਮਲੇ ਸੰਬੰਧੀ ਵਰਤੇ ਹਾਲਾਤ ਦੇ ਹਵਾਲੇ ਨਾਲ ਇਉਂ ਕੀਤਾ ਹੈ :

'ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ'

ਅਰਥਾਤ ਜਦੋਂ ਹਿੰਦ ਵਾਸੀਆਂ ਨੇ ਮੀਰ ਬਾਬਰ ਚੜ੍ਹਿਆ ਆਉਂਦਾ ਸੁਣਿਆ ਤਾਂ ਕ੍ਰੋੜਾਂ ਹੀ ਪੀਰ ਉਸ ਨੂੰ ਟੂਣੇ ਤਵੀਤ ਕਰ ਕਰ ਕੇ ਰੋਕ ਰਹੇ, ਬਾਬਰ ਨੇ ਤਕੀਏ ਟਿਕਾਣੇ ਅਤੇ ਪੱਥਰ ਸਮਾਨ ਪੱਕੇ ਮੰਦਰ ਵੀ ਸਾੜ ਫੂਕ

ਦਿਤੇ ਅਤੇ ਸ਼ਾਹਜ਼ਾਦਿਆਂ ਦੇ ਸਰੀਰ ਟੋਟੇ ਟੋਟੇ ਕਰ ਕੇ ਰੂਲ ਦਿੱਤੇ ਗਏ, ਪਰ ਪੀਰਾਂ ਫਕੀਰਾਂ ਦੇ ਜੰਤਰ ਮੰਤਰ ਕਿਸੇ ਮੁਗ਼ਲ ਦਾ ਕੁਝ ਨ ਵਿਗਾੜ ਸਕੇ :

ਕੋਈ ਮੁਗ਼ਲ ਨ ਹੋਆ ਅੰਧਾ'

ਤਦੋਂ ਲੋੜ ਸੀ ਕਿ ਮਨੁਖ ਸੋਚਨੀ ਨੂੰ ਜੜ੍ਹ (grassroot) ਤੇ ਹੀ ਬਦਲਿਆ ਜਾਇ।

ਅਸਲ ਗੱਲ ਤਾਂ ਹਿੰਦੂ ਧਰਮ ਦੇ ਉਕਾ ਹੀ ਬਲਹੀਨ ਹੋ ਗਏ ਹੋਣ ਦੀ ਸੀ। ਧਰਮ ਰੋਜ਼ਮਰਹ ਦੀ ਰਹਿਣੀ ਤੋਂ ਬਿਲਕੁਲ ਅਡਰਾ ਹੋ ਚੁਕਾ ਸੀ। ਧਰਮ ਦੀ ਕ੍ਰਿਆ ਕਰਨ ਵਾਲੇ ਬੰਦੇ ਦੁਨੀਆਂ ਦੇ ਧੰਦਿਆਂ ਵਲੋਂ ਮੂੰਹ ਮੋੜ ਚੁਕੇ ਸਨ। ਦੁਨੀਆਂ ਅੰਦਰ ਕਮਜ਼ੋਰਾਂ ਨਾਲ ਹੁੰਦੇ ਧੱਕੇ ਤੇ ਉਨ੍ਹਾਂ ਉਪਰ ਹੁੰਦੇ ਜ਼ੁਲਮ ਉਨ੍ਹਾ ਨੂੰ ਨਹੀਂ ਪੋਂਹਦੇ ਸਨ। ਉਨ੍ਹਾਂ ਦੀ ਦਸ਼ਾ :

'ਕੋਈ ਮਰੇ ਕੋਈ ਜੀਵੇ ਸੁਥਰਾ ਘੋਲ ਪਤਾਸੇ ਪੀਵੇ' ਦੇ ਅਖਾਣ ਵਾਲੀ ਬਣ ਗਈ ਹੋਈ ਸੀ, ਬਲਕਿ ਕਿਸੇ ਡਾਢੇ ਦੇ ਖਿਲਾਫ ਹਥ ਉਠਾਉਣਾ ਤੇ ਉਸ ਦਾ ਲਹੂ ਵੀਟਨਾ ਵਡਾ ਪਾਪ ਸਮਝਿਆ ਜਾਂਦਾ ਸੀ। ਡਾਕਟਰ ਗੋਕਲ ਚੰਦ ਨਾਰੰਗ ਆਪਣੇ ਪੁਸਤਕ ('Transformation of Sikhism') ਵਿਚ ਲਿਖਦਾ ਹੈ ਕਿ 'ਹਿੰਦੂ ਸੁਭਾਵਕ ਤੌਰ ਤੇ ਹੀ ਆਪਣੇ ਦੁਸ਼ਮਣ ਦਾ ਖੂਨ ਵੀਟਣਾ ਵੀ ਬੱਜਰ ਗੁਨਾਹ ਮੰਨੇ ਹੋਇ ਸੀ, ਜਿਸ ਕਰਕੇ ਉਹ ਬਾਹਰ ਤੋਂ ਆਏ ਹਮਲਾ ਕਰਨ ਵਾਲਿਆਂ ਦੇ ਉਲਟ ਵੀ ਹਥ ਉਠਾਉਣੋਂ ਰਹਿ ਚੁਕਾ ਸੀ।' ਜ਼ਿਸ ਦਾ ਹੀ ਸਿੱਟਾ ਸੀ ਤਾਤਾਰ ਦੇ ਗਡਰੀਆਂ ਨੂੰ ਵੀ ਹਿੰਦ ਉਪਰ ਚੜ੍ਹ ਆਉਣ ਦਾ ਹੌਂਸਲਾ ਹੋਇਆ ਅਤੇ ਉਨ੍ਹਾਂ ਹਿੰਦੁਸਤਾਨ ਦਾ ਧਨ ਮਾਲ ਤੇ ਇਸ ਦੀ ਪਤ ਰਜ ਕੇ ਲੁਟੀ।

ਓਹ ਦੇਸ ਦੀਆਂ ਮੁਟਿਆਰਾਂ ਦੇ ਹੇੜਾਂ ਦੇ ਹੇੜ ਡੰਗਰਾਂ ਵਾਂਗ ਹਿੱਕ ਲੈ ਗਏ, ਜੋ ਬਦੇਸ਼ਾਂ ਅੰਦਰ ਟਕੇ ਟਕੇ ਦੇ ਮੁਲੋਂ ਵਿਕੀਆਂ।

ਦੇਸ ਅੰਦਰ ਇਸਤਰੀ ਜਾਤੀ ਦੀ ਦਸ਼ਾ ਦਾ ਚਿਤਰ ਗੁਰੂ ਨਾਨਕ ਦੇਵ ਜੀ ਨੇ ਇਉਂ ਖਿਚਿਆ ਸੀ :

ਜਿਨ ਸਿਰ ਸੋਹਨ ਪਟੀਆਂ ਮਾਂਗੀ ਪਾਇ ਸੰਧੂਰ
ਸੇ ਸਿਰ ਕਾਤੀ ਮੁਨੀਅਨਿ ਗਲ ਵਿਚ ਆਵੈ ਧੂੜ
ਮਹਲਾਂ ਅੰਦਰ ਸੋਂਹਦੀਆਂ ਹੁਣ ਬਹਿਣ ਨ ਮਿਲਨ ਹਦੂਰਿ।

ਦੇਸ ਦੇ ਹਾਕਮਾਂ ਦੇ ਰਿਆਇਆ ਪ੍ਰਤੀ ਬਰਤਾਉ ਬਾਰੇ ਗੁਰੂ ਜੀ ਨੇ ਦਸਿਆ ਸੀ :

'ਰਾਜੇ ਸ਼ੀਹ ਮੁਕਦਮ ਕੁਤੇ-ਜਾਇ ਜਗਾਇਨਿ ਬੈਠੇ ਸੁਤੇ' ਅਤੇ 'ਕਲਕਾਤੀ ਰਾਜੇ ਕਸਾਈ ਧਰਮ ਪੰਖ ਕਰਿ ਉਡਰਿਆ'

ਗੁਰੂ ਜੀ ਦੇ ਅਜੇਹੇ ਬਚਨ ਦਸਦੇ ਹਨ ਕਿ ਉਹ ਲੋਕਾਂ ਉਪਰ ਹੁੰਦੇ ਜ਼ੁਲਮਾਂ ਦਾ ਕਿਤਨਾ ਦੁਖ ਮਹਿਸੂਸ ਕਰਦੇ ਸਨ। ਪਰ ਗੁਰੂ ਜੀ ਨੇ ਲੋਕ ਦਸ਼ਾ ਦੀ ਵੀ ਜਾਂਚ ਕਰ ਲਈ ਹੋਈ ਸੀ ਕਿ ਉਨ੍ਹਾਂ ਉਪਰ ਹੁੰਦੇ ਜ਼ੁਲਮਾਂ ਦੇ ਉਹ ਏਨੇ ਸਹਿੰਦੜ ਹੋ ਚੁਕੇ ਸਨ ਕਿ ਉਨ੍ਹਾਂ ਦਾ ਸੁਭਾਉ ਹੀ ਮਾਰ ਸਹੀ ਜਾਣ ਵਾਲਾ ਹੋ ਗਿਆ ਸੀ ਅਤੇ ਬਜਾਏ ਜ਼ਾਲਮਾਂ ਨਾਲ ਟੱਕਰ ਲੈਣ ਦੇ ਉਹ ਉਨ੍ਹਾਂ ਦਾ ਹੀ ਪਾਣੀ ਭਰਦੇ ਸਨ। ਗੁਰੂ ਜੀ ਨੇ ਉਨ੍ਹਾਂ ਦਾ ਨਕਸ਼ਾ ਭੀ ਇਉਂ ਖਿਚਿਆ ਹੈ :

'ਅੰਧੀ ਰਯਤ ਗਿਆਨ ਵਿਹੂਣੀ ਭਾਰ ਭਰੇ ਮੁਰਦਾਰ।

ਸੋ ਇਸ ਤੋਂ ਪਹਿਲੋਂ ਕਿ ਜ਼ੁਲਮ ਦੇ ਉਲਟ ਹਥ ਉਠਾਇਆ ਜਾਏ, ਮੁਰਦਿਆਂ ਵਤ ਹੋ ਚੁਕੇ ਲੋਕਾਂ ਅੰਦਰ ਸਾਹਸ ਭਰਣ ਅਤੇ ਉਨ੍ਹਾਂ ਨੂੰ ਸਮਝਾਉਣ ਦੀ ਲੋੜ ਸੀ ਕਿ ਉਹ ਘਟੋ

ਘਟ ਆਪਣਾ ਦੁਖ ਰੋ ਤਾਂ ਸਕਣਾ ਦੁਖ ਦਾ ਅਹਿਸਾਸ ਹੋਣਾ ਦੁਖ ਦੀ ਨੀਵਰਤੀ ਲਈ ਜ਼ਰੂਰੀ ਸੀ। ਜਿਸ ਲਈ ਗੁਰੂ ਜੀ ਨੇ ਲੋਕਾਂ ਅੰਦਰ ਦੁਖ ਦਾ ਅਹਿਸਾਸ ਜਗਾਉਣ ਲਈ ਇਸ ਨੂੰ ਲੋਕ ਲਹਿਰ ਦੀ ਸ਼ਕਲ ਦਿਤੀ ਸੀ ਜਿਸ ਬਾਰੇ ਜੋ ਕਦਮ ਗੁਰੂ ਜੀ ਨੇ ਉਠਾਏ ਉਨ੍ਹਾਂ ਦਾ ਕੁਝ ਵੇਰਵਾ ਪਿਛੇ ਦਿਤਾ ਜਾ ਚੁਕਾ ਹੈ ਗੁਰੂ ਨਾਨਕ ਦੇਵ ਜੀ ਦੀ ਚਲਾਈ ਇਹ ਲਹਿਰ ਉਨ੍ਹਾਂ ਤੋਂ ਪਿਛੋਂ ਭੀ ਪਜਵੇਂ ਗੁਰੂ ਸਤਿਗੁਰੂ ਅਰਜਨ ਦੇਵ ਦੇ ਸਮੇਂ ਤਕ ਵਡੀ ਸਫਲਤਾ ਨਾਲ ਚਲਦੀ ਰਹੀ ਅਤੇ ਹਿੰਦੂ ਮੁਸਲਮਾਨ ਦੋਨੋਂ ਹੀ ਵਡੀ ਗਿਣਤੀ ਵਿਚ ਗੁਰੂ ਜੀ ਦੀ ਚਰਣ ਸਰਣ ਵਿਚ ਆ ਗਏ।

ਇਸ ਦਾ ਅਸਰ ਹਿੰਦੂ ਮੁਸਲਮਾਨ ਦੀ (priestly class) ਬ੍ਰਾਹਮਣ ਅਤੇ ਮੁਲਾਣਿਆਂ, ਜੋ ਜਨਤਾ ਨੂੰ ਅਗਿਆਨਤਾ ਦੇ ਹਨੇਰੇ ਵਿਚ ਰਖ ਕੇ ਉਸ ਦਾ ਲਾਭ ਲੈ ਰਹੇ ਸਨ, ਉਪਰ ਹੋਣਾ ਜ਼ਰੂਰੀ ਸੀ ਸੋ ਉਹ ਦੋਵੇਂ ਹੀ ਗੁਰੂ ਜੀ ਦੀ ਲੋਕ ਲਹਿਰ ਦੇ ਉਲਟ ਖੜੇ ਹੋ ਗਏ ਅਤੇ ਇਸ ਨੂੰ ਕੁਚਲ ਦੇਣ ਲਈ ਉਨ੍ਹਾਂ ਹਰ ਮੁਮਕਿਨ ਜਤਨ ਕੀਤਾ।

ਲੋਕ ਲਹਿਰਾਂ ਸਖਤੀ ਹੋਣ ਨਾਲ ਅਕਸਰ ਭਖ ਪਿਆ ਕਰਦੀਆਂ ਹਨ। ਗੁਰੂ ਗੋਬਿੰਦ ਸਿੰਘ ਸਾਹਿਬ ਦਾ ਫੁਰਮਾਣ

'ਜਬੈ ਬਾਣ ਲਾਗੈ-ਤਬੈ ਰੋਸ ਜਾਗੈ'

ਲੋਕ ਲਹਿਰਾਂ ਪਰਥਾਏ ਭੀ ਉਨ੍ਹਾਂ ਹੀ ਠੀਕ ਹੈ ਜਿਨਾ ਕਿਸੇ ਵਿਅਕਤੀ ਬਾਰੇ ਖਾਸ ਕਰ ਜਦੋਂ ਲਹਿਰ ਮੁਢਲੇ ਤੌਰ (basically) ਸਚਾਈ ਜਾਂ ਅਸੂਲ ਤੇ ਅਧਾਰਤ ਹੋਵੇ। ਕੋਈ ਸਾਧਾਰਨ ਅੰਦੋਲਨ ਵੀ ਲੋਕ ਲਹਿਰ ਦੀ ਸ਼ਕਲ ਅਖਤਿਆਰ ਕਰ ਲਿਆ ਕਰਦਾ ਹੈ ਜਦੋਂ ਉਸ ਨੂੰ ਨਾਜਾਇਜ਼

ਤੋਰ ਦਬਾਉਣ ਦੀ ਕੋਸ਼ਿਸ਼ ਕੀਤੀ ਜਾਵੇ। ਸਿਖ ਲੋਕ ਲਹਿਰ ਤਾਂ, ਜਿਸ ਤਰ੍ਹਾਂ ਪਿਛੇ ਦਸਿਆ ਗਿਆ ਹੈ, ਮਨੁਖੀ ਸਮਾਨਤਾ, ਪਿਆਰ ਅਤੇ ਸੇਵਾ ਦੀਆਂ ਭਾਵਨਾਵਾਂ ਉਪਰ ਆਧਾਰਤ ਸੀ ਪਰ ਸਮਾਜ ਦਾ ਦਸ ਫੀਸਦੀ ਹਿੱਸਾ ਜ ਨੱਬੇ ਫੀਸਦੀ ਤੇ ਛਾਇਆ ਹੋਇਆ ਸੀ ਬਰਦਾਸਤ ਨਹੀਂ ਕਰਦਾ ਸੀ ਕਿ ਨੱਬੇ ਫੀਸਦੀ ਲੋਕ ਉਨ੍ਹਾਂ ਦੇ ਸਾਂਵੇਂ ਬੈਠਣ, ਨ ਸੇਖ ਅਹਿਮਦ ਸਿਰਹੰਦੀ ਜੇਹੇ ਮੁਤੱਅਸਬ ਮੁਲਾਣੇ ਹੀ ਜੋ ਆਪਣੇ ਆਪ ਨੂੰ ਹਿੰਦੁਸਤਾਨ ਅੰਦਰ ਇਸਲਾਮੀ ਪ੍ਰਚਾਰ ਦੇ ਮੁਦਈ ਸਮਝ ਹਏ ਸੀ ਅਤੇ ਗੁਰੂ ਸਾਹਿਬਾਨ ਦੀ ਪ੍ਰਚਾਰੀ ਸਰਬ ਸਾਂਝੀਵਾਲਤਾ ਨੂੰ ਇਸਲਾਮ ਦੇ ਰਸਤੇ ਵਿਚ ਰੜਾ ਖਿਆਲ ਕਰਦੇ ਸਨ, ਹਿੰਦੂ ਮੁਸਲਮਾਨ ਜਨਤਾ ਦਾ ਗੁਰੂ ਜੀ ਵੱਲ ਖਿਚਿਆ ਆਉਣਾ ਬਰਦਾਸਤ ਨਹੀਂ ਕਰਦੇ ਸਨ। ਗੁਰੂ ਅਰਜਨ ਦੇਵ ਜੀ ਦੇ :

'ਨ ਕੋ ਬੇਰੀ ਨਹੀ ਬਿਗਾਨਾ ਸਗਲ ਸੰਗਿ ਹਮ ਕੋ ਬਣ ਆਈ' ਵਿਚੋਂ ਉਨ੍ਹਾਂ ਨੂੰ ਇਸਲਾਮ ਵਿਰਧੀ ਬੋ ਆਉਂਦੀ ਸੀ ਜਿਸ ਕਾਰਨ ਉਨ੍ਹਾਂ ਨੇ ਜਹਾਂਗੀਰ ਮੁਗਲ ਬਾਦਸ਼ਾਹ ਨੂੰ ਗੁਰੂ ਜੀ ਦੇ ਖਿਲਾਫ ਭੜਕਾਇਆ ਅਤੇ ਉਨ੍ਹਾਂ ਨੂੰ ਤਸੀਹੇ ਦੇ ਕੇ ਮਾਰੇ ਜਾਣ ਦਾ ਹੁਕਮ ਜਾਰੀ ਕਰਵਾ ਦਿਤਾ।

ਗੁਰੂ ਨਾਨਕ ਦੇਵ ਜੀ ਦੀ ਚਲਾਈ ਸਰਬ ਸਾਂਝੀਵਾਲਤਾ ਦੀ ਲੋਕ ਲਹਿਰ ਨੂੰ ਦਬਾ ਦੇਣ ਲਈ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਆਖਰੀ ਹਥਿਆਰ ਸੀ ਜੋ ਹਕੂਮਤ ਵਲੋਂ ਵਰਤਿਆ ਜਾ ਸਕਦਾ ਸੀ ਅਤੇ ਉਸ ਦਾ ਖਿਆਲ ਸੀ ਕਿ ਅਸਾ ਹੋ ਜਾਣ ਨਾਲ ਲਹਿਰ ਦਬ ਜਾਵੇਗੀ ਕਿਉਂਕਿ ਸਾਹਿਬਜਾਦੇ ਹਰਿਗੋਬਿੰਦ ਜੀ ਦੀ ਉਮਰ ਉਸ ਵਕਤ ਕੇਵਲ ਗਿਆਰਾਂ ਸਾਲ ਦੀ ਸੀ ਅਤੇ ਇਹ ਸਮਝਿਆ ਜਾ ਰਿਹਾ ਸੀ

ਕਿ ਏਡੀ ਵਿਸ਼ਾਲ ਲਹਿਰ ਨੂੰ ਇਹ ਬੱਚਾ ਨਹੀਂ ਸੰਭਾਲ ਸਕੇਗਾ। ਪਰ ਉਹ ਨਹੀਂ ਜਾਣਦੇ ਸਨ ਕਿ ਇਸ ਦੇ ਪਿਛੇ ਕੰਮ ਕਰ ਰਹੀ ਸੱਤਿਆ ਤਾਂ ਉਹ ਜੋਤਿ ਸੀ ਜਿਸ ਬਾਰੇ ਕਿਹਾ ਹੋਇਆ ਸੀ :

'ਮਨੁਖ ਕਾ ਕਰ ਰੂਪ ਨ ਜਾਣ'

ਅਤੇ ਗੁਰੂ ਨਾਨਕ ਦੇਵ ਜੀ ਤੋਂ ਅਰੰਭ ਹੋ ਕੇ 137 ਸਾਲ ਪੰਜ ਮਨੁਖੀ ਸਰੀਰਾਂ ਅੰਦਰ ਰਮਦੀ ਹੋਈ ਹੁਣ ਸਾਹਿਬਜ਼ਾਦੇ ਹਰਿਗੋਬਿੰਦ ਸਾਹਿਬ ਅੰਦਰ ਪਰਵੇਸ਼ ਕਰ ਚੁਕੀ ਸੀ। ਵਰਨਾ ਗਿਆਰਾਂ ਸਾਲ ਦਾ ਬੱਚਾ ਗੁਰਗਦੀ ਤੇ ਬੈਠਣ ਸਮੇਂ ਬਾਬਾ ਬੁੱਢਾ ਜੀ ਨੂੰ ਜੋ ਸਾਹਿਬਜ਼ਾਦੇ ਨੂੰ ਸੇਲੀ ਟੋਪੀ ਪਹਿਨਾਉਣ ਅਤੇ ਤਿਲਕ ਲਗਾਉਣ ਆਏ ਸਨ; ਕਿਵੇਂ ਕਹਿ ਸਕਦਾ ਸੀ ਕਿ 'ਬਾਬਾ ਜੀ ਇਸ ਮਾਲਾ ਟੋਪੀ ਆਦ ਦੀ ਬਜਾਏ ਦੋ ਤਲਵਾਰਾਂ, ਇਕ ਪੀਰੀ ਅਤੇ ਦੂਜੀ ਮੀਰੀ ਦੀ ਪਹਿਨਾਓ ਤਾਕਿ ਮੀਰੀ ਪੀਰੀ ਦੀ ਰਖਿਆ ਕਰ ਸਕੇ ਅਤੇ ਪੀਰੀ ਮੀਰੀ ਨੂੰ ਕੁਰਾਹੇ ਨ ਪੈਣ ਦੇਵੇ। ਹਾਂ, ਗਿਆਰਾਂ ਸਾਲ ਦੇ ਇਸ ਸਹਿਬਜ਼ਾਦੇ ਅੰਦਰ ਉਹੋ ਜੋਤਿ ਬੋਲ ਰਹੀ ਸੀ ਜਿਸ ਨੇ ਠੀਕ 130 ਸਾਲ ਪਹਿਲੋਂ ਜਦੋਂ ਉਹ ਸਤ ਸਾਲ ਦੇ ਗੁਰੂ ਨਾਨਕ ਜੀਦੇ ਸਰੀਰ ਅੰਦਰ ਰਮਦੀ ਸੀ ਨੇ ਪਾਠ ਪੜ੍ਹਾਉਣ ਆਏ ਪੰਡਤ ਨੂੰ ਕਿਹਾ :

'ਜਬ ਲੇਖਾ ਦੇਵਹਿ ਬੀਰਾ ਤਉ ਪੜਿਆ' ਅਤੇ

'ਙੰਙੈ ਙਿਆਨੁ ਬੁਝੈ ਜੇ ਕੋਈ ਪੜਿਆ ਪੰਡਿਤੁ ਸੋਈ'

ਅਤੇ 128 ਸਾਲ ਪਹਿਲੋਂ ਨੋਂ ਸਾਲ ਦੀ ਅਵਸਥਾ ਵਿਚ ਜਨੇਊ ਪਹਿਨਾਉਣ ਆਏ - ਪੰਡਿਤ ਹਰਿਦਿਆਲ ਨੂੰ

'ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ'

ਏਹ ਜਨੇਊ ਜੀਅ ਕਾ ਹਈਤ ਪਾਂਡੇ ਘਤੁ' ਕਹਿੰਦੇ ਹੋਇ ਜਨੇਊ ਦੇ ਅਰਥ ਸਮਝਾਂਏ ਸਨ ।

ਇਸ ਗਿਆਰਾਂ ਸਾਲੇ ਸਰੀਰ ਅੰਦਰ ਰਮਦੀ ਨਾਨਕ ਜੋਤਿ ਨੂੰ ਅਨੁਭਵ ਹੋ ਚੁਕਾ ਸੀ ਕਿ ਪੀਰੀ ਨੇ ਅਗਰ ਜੀਉਂਦੇ ਰਹਿਣਾ ਹੈ ਤਾਂ ਇਹ ਸ਼ਕਤੀਸ਼ਾਲੀ ਹੋ ਕੇ ਹੀ ਰਹਿ ਸਕੇਗੀ । ਪੀਰੀ ਆਪਣ ਅਮਲੇ ਵਿਚ ਸ਼ਕਤੀਵਾਨ ਤਾਂ ਪਹਿਲੋਂ ਭੀ ਸੀ ਪਰ ਸ਼ਕਤੀ ਦੇ ਵਰਤਨ ਦੀ ਲੋੜ ਨਹੀਂ ਪਈ ਸੀ, ਨ ਸ਼ਕਤੀ ਦਾ ਅਜਾਈਂ ਵਰਤਿਆ ਜਾਣਾ ਮੁਨਾਸਬ ਸੀ । ਸ਼ਕਤੀਵਾਨ ਹੁੰਦੇ ਹੋਇ ਸ਼ਕਤੀ ਦਾ ਨ ਵਰਤਨਾ :

ਤਾਣ ਹੋਂਦੇ ਹੋਇ ਨਿਤਾਣ'

ਸ਼ਕਤੀਵਾਨ ਦੇ ਹਿਰਦੇ ਦੀ ਵਿਸ਼ਾਲਤਾ ਤੇ ਧੀਰਜ ਦ੍ਰਿਸ਼ਟਾ-ਉਂਦਾ ਹੈ - ਮਨੁਖ ਦੀ ਵਡਿਆਈ ਸਹਿਨ ਜਰਣ ਵਿਚ ਹੋਇਆ ਕਰਦੀ ਹੈ ਉਛਲ-2 ਪੈਣ ਵਿਚ ਨਹੀਂ - ਪਰ ਜਦੋਂ ਹਾਲਤ ਅਜੇਹੀ ਹੋ ਜਾਵੇ ਕਿ ਪੀਰੀ ਦੀ ਹੋਂਦ ਹੀ ਖਤਰੇ ਵਿਚ ਪੈ ਜਾਵੇ ਤਾਂ ਨਿਤਾਣੇ ਹੋ ਰਹਿਣਾ ਕਾਇਰਤਾ ਬਣ ਜਾਂਦੀ ਹੈ ਜਿਸ ਦਾ ਪਰਤੱਖ ਸਬੂਤ ਹਿੰਦੁਸਤਾਨ ਦਾ ਸਮੇਂ ਦਾ ਇਤਿਹਾਸ ਸੀ । ਗੁਰੂ ਨਾਨਕ ਜੋਤਿ ਨੇ 137 ਸਾਲ :

ਤਾਣ ਹੋਂਦੇ ਹੋਇ ਨਿਤਾਣਾ'

ਦੀ ਨੀਤੀ ਹੀ ਅਪਨਾਈ ਰਖੀ ਸੀ, ਪਰ ਜਦੋਂ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਕਥਨ :

'ਚੂੰ ਕਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ'

ਹਲਾਲ ਅਸਤ ਬੁਰਦਨ ਬਾ ਸ਼ਮਸੀਰ ਦਸਤ'

ਜਦੋਂ ਸਾਰੇ ਹੀਲੇ ਵਰਤ ਲੈਣ ਤੇ ਭੀ ਕਾਰਜ ਸਿਧ ਨ ਹੋਵੇ

ਤਬਾ ਦੁਸ਼ਮਨ ਦੁਸ਼ਟ ਪੁਨਾ ਨ ਛਡੇ ਤਾਂ ਤਲਵਾਰ ਧੂਹ ਲੈਣੀ ਜਾਇਜ਼ ਹੋ ਜਾਂਦੀ ਹੈ) ਅਨੁਸਾਰ ਗੱਲ ਸਹਿਨ ਜਰਣ ਦੀ ਹਦੋਂ ਬਾਹਰ ਹੋ ਗਈ ਅਤੇ ਗੁਰੂ ਅਰਜਨ ਦੇਵ ਜੇਹੀ ਸਖਸ਼ੀਅਤ ਜਿਨ੍ਹਾਂ ਦਾ ਕਿਸੇ ਨਾਲ ਵੈਰ ਨਹੀਂ ਸੀ -

ਨ ਕੋ ਮੇਰਾ ਦੁਸ਼ਮਨ ਰਹਿਆ ਨ ਹਮ ਕਿਸ ਕੇ ਬੈਰਾਈ'

ਨੂੰ ਭੀ ਬੇਓੜਕ ਤਸੀਹੇ ਦੇ ਕੇ ਸ਼ਹੀਦ ਕਰ ਦਿਤਾ ਗਿਆ ਤਾਂ ਜ਼ਰੂਰੀ ਹੋ ਗਿਆ ਕਿ ਪੀਰੀ ਨਿਜ ਬਲ ਨੂੰ ਹਰਕਤ ਵਿਚ ਲਿਆਵੇ। ਇਸ ਬਲ ਦੀ ਪਰਤੀਕ ਸੀ ਤਲਵਾਰ ਜਿਸ ਲਈ ਸਾਹਿਬਜਾਦੇ ਹਰਿ ਗੋਬਿੰਦ ਜੀ ਨੇ ਬਾਬਾ ਬੁਢਾ ਜੀ ਨੂੰ ਮਾਲਾ ਦੀ ਜਗਾ ਤਲਵਾਰ ਅਤੇ ਸੇਲੀ ਟੋਪੀ ਦੀ ਥਾਂ ਕਲਗੀ ਤੇ ਦਸਤਾਰ ਪਹਿਨਾਉਣ ਦਾ ਆਦੇਸ ਦਿਤਾ। ਪ੍ਰੰਤੂ ਕਲਗੀ ਦਸਤਾਰ ਤੇ ਤਲਵਾਰ ਮੀਰੀ ਦੇ ਨਿਸ਼ਾਨ ਸਨ ਇਸ ਲਈ ਇਹ ਵਿਚਾਰਦੇ ਹੋਇ ਕਿ ਮੀਰੀ ਪੀਰੀ ਉਪਰ ਹਾਵੀ ਨ ਹੋਵੇ ਪੀਰੀ ਦਾ ਪਰਤੀਕ ਵੀ ਤਲਵਾਰ ਨੂੰ ਬਣਾਇਆ ਤਾਂ ਕਿ ਪੀਰੀ ਆਪਣੇ ਆਪ ਵਿਚ ਬਲਵਾਨ ਤੇ ਸ਼ਕਤੀਸ਼ਾਲੀ ਨਿਸਚੇ ਹੋਵੇ। ਇਹ ਸੀ ਅਰਥ ਸਾਹਿਬ ਹਰਿਗੋਬਿੰਦ ਜੀ ਦੇ ਸਜੇ ਖਬੇ ਦੋ ਤਲਵਾਰਾਂ ਧਾਰਨ ਦਾ। ਇਹ ਆਰੰਭ ਸੀ ਉਸ ਵਿਸ਼ਵਾਸ਼ ਦਾ ਜਿਸ ਦਾ ਧਾਰਨੀ ਹੋ ਕੇ ਹਰ ਮਨੁਖ ਨੇ ਇਕੋ ਵਕਤ ਸੰਤ ਅਤੇ ਸਿਪਾਹੀ ਹੋ ਕੇ ਵਿਚਰਨਾ ਸੀ। ਇਨ੍ਹਾਂ ਦੋ ਤਲਵਾਰਾਂ ਨੇ ਹੀ ਦੋ ਧਾਰੇ ਖੰਡੇ ਦਾ ਰੂਪ ਲਿਆ ਜੋ ਹਮੇਸ਼ਾਂ ਲਈ ਗੁਰਸਿਖੀ ਦਾ ਨਿਸ਼ਾਨ ਬਣ ਗਿਆ - ਇਹੋ ਦੋ ਧਾਰਾ ਖੰਡਾ ਸੀ ਜਿਸ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅੰਮ੍ਰਿਤ ਦਾ ਬਾਟਾ ਤਿਆਰ ਕਰਨ ਲਈ ਵਰਤਿਆ ਅਤੇ ਜੋ ਖਾਲਸੇ ਦੇ ਝੰਡੇ

(ਨਿਸ਼ਾਨ ਸਾਹਿਬ) ਨੂੰ ਹਰ ਹਮੇਸ਼ ਸ਼ੋਭਾ ਦੇਂਦਾ ਰਹੇਗਾ। ਸਿਖ ਨੂੰ ਕਦੀ ਭੁਲਣਾ ਨਹੀਂ ਚਾਹੀਦਾ ਕਿ ਦੋ ਧਾਰਾ ਖੰਡਾ ਗੁਰ ਸਖੀ ਦੇ ਮੀਰੀ ਤੇ ਪੀਰੀ ਦੇ ਧਾਰਨੀ ਹੋਣ ਦੇ ਵਿਸ਼ਵਾਸ ਦਾ ਪਰਤੀਕ ਹੈ ਅਤੇ ਹਮੇਸ਼ਾ ਰਹੇਗਾ।

ਗੁਰੂ ਹਰਿਗੋਬਿੰਦ ਜੀ ਨੇ ਪੀਰੀ ਦਾ ਬਲਵਾਨ ਹੋਣਾ ਦ੍ਰਿੜਾਉਣ ਅਤੇ ਇਸ ਨੂੰ ਵਧੇਰੇ ਸ਼ਕਤੀਸ਼ਾਲੀ ਕਰਨ ਦੇ ਸਾਧਨਾਂ ਵਜੋਂ ਕਈ ਕਦਮ ਉਠਾਏ। ਪਹਿਲਾ ਕਦਮ ਸੀ ਸਿਖ ਸੰਗਤਾ, ਜਿਥੇ ਕਿਧਰੇ ਵੀ ਸਨ, ਸਭ ਨੂੰ ਹੁਕਮਨਾਮੇ ਜਾਰੀ ਕੀਤੇ ਗਏ ਕਿ ਉਹ ਜਦ ਕਦੀ ਵੀ ਗੁਰੂ ਕੇ ਦਰਸ਼ਨ ਨੂੰ ਆਉਣ ਤਾਂ ਸ਼ਸਤਰਾਂ ਅਸਤਰਾਂ ਨਾਲ ਸਨਧ ਬਧ ਹੋ ਕੇ ਆਉਣ ਅਤੇ ਗੁਰੂ ਕੀ ਭੇਟਾ ਭੀ ਸ਼ਸਤਰ ਹੀ ਕੀਤੇ ਜਾਇਆ ਕਰਨ। ਸ਼ਸਤਰਾਂ ਦੀ ਵਰਤੋਂ ਅਤੇ ਇਨ੍ਹਾਂ ਦੇ ਅਭਿਆਸ ਲਈ ਗੁਰੂ ਕੀ ਹਜ਼ੂਰੀ ਵਿਚ ਅਤੇ ਹੋਰ ਜਿਥੇ ਵੀ ਸੰਭਵ ਹੋਵੇ ਪਲੱਥਾ ਬਾਜ਼ੀ ਅਤੇ ਸ਼ਸਤਰ ਵਰਤਣ ਦੀ ਸਿਖਿਆ ਦੇ ਪ੍ਰਬੰਧ ਕੀਤੇ ਜਾਨ ਜਿਨ੍ਹਾਂ ਵਿਚ ਸਿਖ ਵਧ ਚੜ੍ਹ ਕੇ ਹਿੱਸਾ ਲੈਣ। ਹਰਿਮੰਦਰ ਸਾਹਿਬ ਦੇ ਸਾਮ੍ਹਣੇ ਸ੍ਵਰ ਦੀ ਪਰਕਰਮਾ ਤੋਂ ਬਾਹਰ ਜਿਸ ਥਾਉਂ ਅਜ ਅਕਾਲ ਤਖਤ ਸਾਹਿਬ ਹੈ ਦੇ ਸਾਮ੍ਹਣੇ ਭੀ ਸ਼ਸਤਰ ਦੀ ਵਰਤੋਂ ਦੀ ਸਿਖਲਾਈ ਦੇ ਪ੍ਰਬੰਧ ਕੀਤੇ ਗਏ, ਬਲਕਿ ਇਸੇ ਥਾਉਂ ਜਿਸ ਥੜ੍ਹੇ ਤੇ ਗੁਰੂ ਜੀ ਨੇ ਦੋ ਤਲਵਾਰਾਂ ਪਹਿਨ ਕੇ ਪੀਰੀ ਤੇ ਮੀਰੀ ਦੇ ਸੰਕਲਪ ਨੂੰ ਅਮਲੀ ਰੂਪ ਦਿਤਾ ਸੀ, ਗੱਦੀ ਨਸ਼ੀਨੀ ਵਾਲੇ ਸਾਲ ਅਥਵਾ ਸੰਨ 1606 ਵਿਚ ਹੀ ਅਕਾਲ ਤਖਤ ਦੀ ਸਥਾਪਨਾ ਦਾ ਕੰਮ ਅਰੰਭ ਦਿਤਾ ਅਤੇ ਨਾਲ ਦੇ ਨਾਲ ਢਾਡੀਆਂ ਦੇ ਜੱਥੇ ਆਪਣੀ ਪੱਕੀ ਸੇਵਾ ਵਿਚ ਰਖ ਕੇ ਉਨ੍ਹਾਂ ਪਾਸੋਂ ਰੋਜ਼ ਲਉਢੇ ਪਹਿਰ ਸੂਰਬੀਰਾਂ ਦੀ ਬਹਾਦਰੀ ਦੀਆਂ ਵਾਰਾਂ ਗਵਾਉਣ ਦੀ

ਪਿਰਤ ਪਾ ਦਿਤੀ । ਸੰਗਤਾਂ ਨਿਤਾਪ੍ਰਤੀ ਇਹ ਵਾਰਾਂ ਗਾਵੀਂਦੀਆਂ ਸੁਨਣ ਏਥੇ ਜੁੜਦੀਆਂ । ਅੰਮ੍ਰਿਤ ਵਲੇ ਅਤੇ ਦਿਨ ਦੇ ਪਹਿਲੇ ਪਹਿਰਾਂ ਸਮੇਂ ਸ੍ਰੀ ਹਰਿਮੰਦਰ ਸਾਹਿਬ ਵਿਚ ਨਾਮ ਬਾਣੀ ਅਤੇ ਸ਼ਬਦ ਕੀਰਤਨ ਦੀਆਂ ਧੁਨਾਂ ਸੁਣੀਆਂ ਜਾਂਦੀਆਂ ਅਤੇ ਦੁਪਹਿਰੋਂ ਪਿਛੋਂ ਡੂੰਘੀਆਂ ਤਿਰਕਾਲਾਂ ਤਕ ਸੰਗਤਾਂ ਅਕਾਲ ਤਖਤ ਤੇ ਸੂਰਮਗਤੀ ਦੀਆਂ ਵਾਰਾਂ ਸੁਣਦੀਆਂ । ਇਉਂ ਸੰਗਤਾਂ ਰੋਜ਼ਾਨਾ ਨਾਮ ਰੰਗ ਭੀ ਰਗੀਂਦੀਆਂ ਅਤੇ ਬੀਰ ਰਸੀ ਵਾਰਾਂ ਸੁਣ ਬੀਰਤਾ ਦੇ ਜੌਹਰ ਵਿਖਾਉਣ ਲਈ ਵੀ ਤਤਪਰ ਹਈਆਂ ਰਹਿੰਦੀਆਂ ।

ਘੋੜ ਸਵਾਰੀ ਲਈ ਉਤਸ਼ਾਹ ਵਧਾਇਆ ਗਿਆ ਅਤੇ ਜਿਥੇ ਅਜ ਅੰਮ੍ਰਿਤ ਸਰੋਵਰ ਦੁਆਲੇ ਅਮ੍ਰਿਤਸਰ ਦਾ ਸ਼ਹਿਰ ਵਸਿਆ ਹੋਇਆ ਹੈ ਇਥੇ ਗੁਰੂ ਕੇ ਸਿਖਾਂ ਦੇ ਘੋੜਿਆਂ ਦੀਆਂ ਟਾਪਾਂ ਨਿਤਾਪ੍ਰਤ ਸਵੇਰ ਸ਼ਾਮ ਸੁਣੀਆਂ ਜਾਣ ਲਗੀਆਂ । ਪਖੇ ਪਾਣੀ ਲੰਗਰ ਆਦਿ ਦੀ ਸੇਵਾ ਅਤੇ ਸ਼ਬਦ ਕੀਰਤਨ ਤੇ ਸੂਰਬੀਰਤਾ ਦੀਆਂ ਵਾਰਾਂ ਸੁਨਣ ਦੇ ਨਾਲ ਨਾਲ ਘੜਾ ਸਵਾਰੀ ਅਤੇ ਸ਼ਸਤਰਾਂ ਦੀ ਵਰਤੋਂ ਦਾ ਅਭਿਆਸ ਭੀ ਗੁਰੂ ਦੀਆਂ ਸੰਗਤਾਂ ਦਾ ਰੋਜ਼ ਦਾ ਕੰਮ ਹੋ ਗਿਆ । ਇਉਂ ਗੁਰੂ ਕੇ ਸਿਖ ਜੋ ਸੋ ਸਾਲ ਪਹਿਲੋਂ ਨਾਮ ਰੰਗ ਰੰਗੇ ਸੰਤ ਸਨ, ਸੰਤ ਰਹਿੰਦ ਹੋਏ ਬਾਹਰ ਮੁਖੀ ਸਿਪਾਹੀ ਦਿਸਣ ਲਗ ਗਏ ।

ਗੁਰੂ ਜੀ ਦੀ ਨਿਜੀ ਰਹਿਣੀ, ਸ਼ਾਹੀ ਠਾਠ ਬਾਠ ਅਤੇ ਇਸ ਦ ਅਨੁਕੂਲ ਹੀ ਗੁਰੂ ਕੇ ਸਿਖਾ ਦਾ ਨਿਤ ਵਿਹਾਰ ਬਲਕਿ ਸਿਖਾਂ ਦੇ ਆਪਸੀ ਮਤ ਭੇਦ ਤੇ ਝਗੜੇ ਝਾਂਜਿਆਂ ਦੇ

ਗੁਰੂ ਜੀ ਵਲੋਂ ਨਿਪਟਾਇ ਜਾਣ ਨੇ ਗੁਰੂ ਦੇ ਦਰਬਾਰ ਨੂੰ ਹੀ ਵਡੇ ਨਿਆਇਆਲੇ (ਸਿਖਾਂ ਦੀ ਹਾਈ ਕੋਰਟ) ਹੋਣ ਦੀ ਸਥਿਤੀ ਦੇ ਦਿਤੀ। ਗੁਰੂ ਜੀ ਵਲੋਂ ਦਿਤੇ ਜਾਂਦੇ ਅਜੇਹੇ ਅਦਾਲਤੀ ਵਿਹਾਰ ਕਾਰ ਅਤੇ ਹਰ ਕਿਸੇ ਨੂੰ ਇਥੋਂ ਮਿਲਦੇ ਇਨਸਾਫ ਨੇ ਇਸ ਵੰਨੇ ਭੀ ਗੁਰੂ ਜੀ ਦੀ ਸੋਭਾ ਵਧਾਈ ਅਤ ਅ ਪ ਨੂੰ 'ਸਚੇ ਪਾਤਸ਼ਾਹ' ਦੇ ਨਾਮ ਨਾਲ ਸਤਕਾਰਿਆ ਜਾਣ ਲਗਾ। ਇਹ ਸਾਰਾ ਕੁਝ ਅਥਵਾ ਬਾਦਸ਼ਾਹੀ ਰਹਿਣੀ ਬਹਿਣੀ, ਸ਼ਸਤਰ ਤੇ ਘੋੜ ਸਵਾਰੀ ਦੇ ਅਭਿਆਸ ਅਦਾਲਤੀ ਵਿਹਾਰ ਕਾਰ ਅਤੇ ਦੂਰ ਦਰਾਡੀਆਂ ਥਾਵਾਂ ਤੋਂ ਸਿਖਾਂ ਦੀ ਦਿਨੋਂ ਦਿਨ ਵਧਦੀ ਆਵਾਜਾਈ ਇਕ ਤਰਾਂ ਨਾਲ ਨਿਆਰੀ ਸੁਤੰਤਰ ਹਕੂਮਤ (a state with in a state) ਦਾ ਥਾਂ ਲੈ ਚੁਕਾ ਸੀ।

ਇਹ ਸੀ ਪਲਟਾ (ਇਨਕਲਾਬ) ਜੋ ਥੋੜੇ ਜਿਹੇ ਸਾਲਾਂ ਅੰਦਰ ਗੁਰੂ ਹਰਿਗੋਬਿੰਦ ਸਾਹਿਬ ਨੇ ਸਿਖਾਂ ਅੰਦਰ ਲਿਆਂਦਾ। ਘੋੜਿਆਂ ਦੀ ਘਾਟ ਮਹਿਸੂਸ ਕਰਦੇ ਹੋਇ ਗੁਰੂ ਜੀ ਵਲੋਂ ਵਿਸ਼ੇਸ਼ ਤੌਰ ਇਨਾਂ ਦੀ ਖ੍ਰੀਦ ਦਾ ਪ੍ਰਬੰਧ ਕੀਤਾ ਗਿਆ। ਭਾਈ ਗੁਰਦਾਸ ਜੀ ਨੂੰ ਸਮੁਚੇ ਤੌਰ ਇਹ ਕੰਮ ਸੰਪਦ ਹੋਇ ਕਾਬਲ ਤੇ ਕੰਧਾਰ ਵਲੋਂ ਤੁਰਕੀ ਤੇ ਅਰਬੀ ਘੋੜੇ ਖ੍ਰੀਦ ਲਿਆਉਣ ਲਈ ਭੇਜਿਆ ਗਿਆ।

ਇਹ ਸਾਰਾ ਕੁਝ ਅਥਵਾ ਵਡੀ ਪੱਧਰ ਤੇ ਬਦੇਸ਼ਾਂ ਤੋਂ ਘੋੜਿਆਂ ਦੀ ਖ੍ਰੀਦ, ਘੋੜ ਸਵਾਰੀ ਅਤੇ ਸ਼ਸਤਰ ਦੀ ਵਰਤੋਂ ਦੇ ਅਭਿਆਸ ਲੁਕ ਛਿਪ ਕੇ ਕੀਤੇ ਜਾਣ ਵਾਲੇ ਕੰਮ ਤਾਂ ਨਹੀਂ ਸਨ ਜੋ ਲਮੇਰਾ ਕਾਲ ਹਕੂਮਤ ਦੀ ਨਜ਼ਰ ਤੋਂ ਓਝਲ ਰਹਿੰਦੇ। ਸੋ ਗੁਰੂ ਹਰਿਗੋਬਿੰਦ ਸਾਹਿਬ ਨੂੰ ਦਸ ਦੀ ਹਕੂਮਤ

ਤੋਂ ਬਾਗੀ ਸਮਝ ਕੇ ਗ੍ਰਿਫਤਾਰ ਕੀਤਾ ਅਤੇ ਗਵਲੀਅਰ ਦੇ ਕਿਲੇ ਅੰਦਰ ਜਿਥੇ ਬਹੁਤ ਸਾਰੇ ਹਿੰਦੂ ਰਾਜੇ ਪਹਿਲੋਂ ਕੈਦ ਸਨ, ਬੰਦ ਕੀਤਾ ਗਿਆ।

ਗੁਰੂ ਜੀ ਕਿੰਨਾ ਸਮਾਂ ਗਵਾਲੀਅਰ ਦੇ ਕਿਲੇ ਅੰਦਰ ਬੰਦ ਰਹੇ, ਬਾਰੇ ਇਤਿਹਾਸ ਲੇਖਕਾਂ ਵਿਚਾਲੇ ਮਤ ਭੇਦ ਹੈ। ਕਈਆਂ ਨੇ ਇਹ ਅਰਸਾ ਬਾਰਾਂ ਸਾਲ ਭੀ ਦਿਸਿਆ ਹੈ, ਪਰ ਗੁਰੂ ਜੀ ਦੇ ਸਮੁਚੇ ਜੀਵਨ ਅਤੇ ਇਸ ਅੰਦਰ ਵਾਪਰੀਆਂ ਘਟਨਾਵਾਂ, ਜਿਨ੍ਹਾਂ ਵਿਚ ਸ਼ਾਹਜਹਾਨ ਮੁਗਲ ਬਾਦਸ਼ਾਹ ਦੀਆਂ ਫੌਜਾਂ ਨਾਲ ਲੜੀਆਂ ਕਈ ਲੜਾਈਆਂ, ਕਰਤਾਰਪੁਰ ਸ੍ਰੀ ਹਰਿਗੋਬਿੰਦਪੁਰ ਅਤੇ ਕੀਰਤਪੁਰ ਨਗਰਾਂ ਦਾ ਵਸਾਉਣਾ ਸ਼ਾਮਲ ਹਨ, ਨੂੰ ਇਕ ਨਜ਼ਰ ਨਾਲ ਵੇਖਿਆਂ, ਗੁਰੂ ਜੀ ਦਾ ਬਾਰਾਂ ਸਾਲ ਕੈਦ ਰਹਿਣਾ ਮੰਨਣ ਯੋਗ ਨਹੀਂ ਲਗਦਾ।

ਗੁਰੂ ਜੀ ਨੇ ਆਪਣੇ ਬੀਰ ਰਸੀ ਪ੍ਰੋਗਰਾਮ ਨੂੰ ਸਫਲਤਾ ਪੂਰਬਕ ਸਿਰੇ ਲਾਉਣ ਲਈ ਮੱਧ ਪੰਜਾਬ ਅੰਦਰ ਅਪਣਾ ਹੈਡ ਕੁਆਟਰ ਰਖਣਾ ਠੀਕ ਨਾ ਸਮਝਦੇ ਹੋਏ ਕੀਰਤਪੁਰ ਨਗਰ ਵਸਾਇਆ ਅਤੇ ਆਪਣੇ ਗੁਰੂ ਕਾਲ ਦਾ ਬਾਕੀ ਸਮਾਂ ਉਥੇ ਬਿਤਾਇਆ ਅਤੇ ਉਸ ਪ੍ਰੋਗਰਾਮ ਨੂੰ, ਜੋ ਆਪ ਨੇ ਅਕਾਲ ਤਖਤ ਸਾਹਿਬ ਤੇ ਅਰੰਭ ਕੀਤਾ ਸੀ, ਸਿਰੇ ਲਾਇਆ।

ਗੁਰੂ ਹਰਿਗੋਬਿੰਦ ਸਾਹਿਬ ਦੇ ਬੀਰ ਰਸੀ ਵਿਹਾਰ ਅਤੇ ਸ਼ਾਹੀ ਠਾਠ ਬਾਠ ਵੇਖ ਕਈਆਂ ਅੰਦਰ ਇਹ ਸ਼ੰਕਾ ਉਤਪੰਨ ਹੁੰਦਾ ਹੈ ਬਲਕਿ ਕੁਝ ਲੇਖਕਾਂ ਨੇ ਇਉਂ ਲਿਖਿਆ ਭੀ ਹੈ ਕਿ ਆਪ ਦੀ ਵੀਚਾਰ ਧਾਰਾ ਪਹਿਲੇ ਪੰਜ ਗੁਰੂ ਸਹਿਬਾਨ

ਅਨੁਕੂਲ ਨਹੀਂ ਸੀ। ਉਨ੍ਹਾਂ ਦੀ ਅਜੇਹੀ ਸੋਚਣੀ ਸੰਬੰਧੀ ਕਿਸੇ ਦਲੀਲ ਬਾਜ਼ੀ ਤੇ ਵਾਦ ਵਿਵਾਦ ਵਿਚ ਪੈਣ ਦੀ ਬਜਾਏ ਇਸ ਪਰਥਾਏ ਗੁਰੂ ਜੀ ਦੇ ਆਪਣੇ ਕਥਨ ਪਾਠਕਾਂ ਦੀ ਤਸੱਲੀ ਲਈ ਵਧੇਰੇ ਭਾਵ ਪੂਰਤ ਹੋਣਗੇ।

ਗੁਜਰਾਤ ਦਾ ਪ੍ਰਸਿਧ ਸੂਫੀ ਫਕੀਰ ਸ਼ਾਹ ਦੌਲਾ ਇਹ ਜਾਣ ਕੇ ਵਡਾ ਅਚੰਭਤ ਹੋਇਆ ਕਿ ਬਾਗ ਪਰਵਾਰ ਤੇ ਸ਼ਾਹੀ ਠਾਠ ਰਖਦਾ ਇਕ ਗ੍ਰਹਿਸਥੀ ਹਿੰਦੂ ਪੀਰ ਕਿਵੇਂ ਹੋ ਸਕਦਾ ਹੈ।

ਜਦੋਂ ਗੁਰੂ ਜੀ ਕਸ਼ਮੀਰ ਵੱਲ ਜਾ ਰਹੇ ਸਨ ਤਾਂ ਸ਼ਾਹ ਦੌਲਾ ਆਪ ਨੂੰ ਮਿਲਿਆ ਅਤੇ ਕਿਹੇ ਸੂ:

ਪੁੱਤਰ ਕੀ ਤੇ ਵੈਰਾਗ ਕੀ ?
ਦੌਲਤ ਕੀ ਤੇ ਤਿਆਗ ਕੀ ?
ਔਰਤ ਕੀ ਤ ਪੀਰੀ ਕੀ ?
ਹਿੰਦੂ ਕੀ ਤੇ ਫਕੀਰੀ ਕੀ ?

ਗੁਰੂ ਜੀ ਨੇ ਜਵਾਬ ਵਿਚ ਕਿਹਾ :

ਪੁਤਰ ਨਿਸ਼ਾਨ ਹੈ, ਦੌਲਤ ਗੁਜ਼ਰਾਨ ਹੈ।
ਔਰਤ ਈਮਾਨ ਹੈ, ਫਕੀਰ ਨ ਹਿੰਦੂ ਨ ਮੁਸਲਮਾਨ ਹੈ।

ਇਉਂ ਹੀ ਮਹਾਂਰਾਸ਼ਟਰ ਦੇ ਸੰਤ ਸਮਰੱਥ ਰਾਮਦਾਸ ਨੇ ਭੀ ਗੁਰੂ ਜੀ ਦਾ ਜਲੌ ਵੇਖ ਕੇ ਸ੍ਰੀ ਨਗਰ (ਗੜ੍ਹਵਾਲ) ਵਿਖੇ ਉਨ੍ਹਾਂ ਪ੍ਰਤੀ ਕਿਹਾ ਸੀ : 'ਫਕੀਰੀ ਕੀ ਤੇ ਅਮੀਰੀ ਕੀ, ਸਾਧੂ ਸੰਤਾਂ ਨੂੰ ਸਸ਼ਤਰ ਧਾਰੀ ਹੋਣਾ ਕਿਵੇਂ ਸੰਭਦਾ ਹੈ ? ਜਿਸ ਗੁਰੂ ਨਾਨਕ ਦੀ ਗੱਦੀ ਪਰ ਆਪ ਬੈਠੇ ਹੋ ਉਹ ਤਾਂ ਵਰਾਗੀ ਤਿਆਗੀ ਸਨ।' ਗੁਰੂ ਜੀ ਨੇ ਜੋ ਉਤਰ ਦਿਤਾ ਸੀ ਉਹ ਇਉਂ ਦਰਜ ਮਿਲਦਾ ਹੈ :

'ਬਾਤਨ ਫਕੀਰੀ, ਜ਼ਾਹਿਰ ਅਮੀਰੀ,

ਸ਼ਸਤਰ ਗਰੀਬ ਕੀ ਰਖਿਆ ਜਰਵਾਨੇ ਕੀ ਭਖਿਆ,

ਗੁਰੂ ਨਾਨਕ ਨੇ ਸੰਸਾਰ ਨਹੀਂ ਤਿਆਗਿਆ ਥਾ, ਮਾਇਆ ਤਿਆਗ ਥੀ'

ਸਤਿਗੁਰੂ ਹਰਿਗੋਬਿੰਦ ਜੀ ਦੇ ਸ਼ਾਹ ਦੌਲਾ ਅਤੇ ਸੰਤ ਰਾਮਦਾਸ ਨੂੰ ਕਹੇ ਹੋਏ ਉਕਤ ਬਚਨ ਗੁਰਸਿਖੀ ਜੀਵਨ ਦੀ ਵਿਆਖਿਆ ਅਤੇ ਇਸ ਦੀ ਸਹੀ ਤਸਵੀਰ ਦਰਸਾਉਂਦੇ ਹਨ। ਆਪ ਸੰਨ 1606 ਤੋਂ 1644 ਤਕ ਗੁਰਗੱਦੀ ਤੇ ਸਸੋਭਤ ਰਹੇ, ਜਿਸ ਸਮੇਂ ਅੰਦਰ ਪਹਿਲੇ ਪੰਜ ਗੁਰੂ ਸਾਹਿਬਾਨ ਵਾਲਾ ਸਮੁਚਾ ਪ੍ਰੋਗਰਾਮ ਉਸੇ ਤਰਾਂ ਨਿਭਾਉਂਦੇ ਹੋਇ ਆਪ ਨੇ ਸਿਖਾਂ ਨੂੰ ਸ਼ਕਤੀਸ਼ਾਲੀ ਜੀਵਨ ਜੀਉਣ ਦੀ ਸੇਧ ਬਖਸੀ ਜੋ ਗੁਰੂ ਨਾਨਕ ਦੇਵ ਜੀ ਦੀ ਚਲਾਈ ਲੋਕ ਲਹਿਰ ਅੰਦਰ ਸਿਖ ਕੌਮ ਦੀ ਉਸਾਰੀ ਵੱਲ ਅਗਲੇਰਾ ਕਦਮ ਸੀ।

ਜਿਵੇਂ ਪਿਛੇ ਦਸਿਆ ਗਿਆ ਹੈ ਦੇਸ ਦੀ ਹਿੰਦੂ ਜਨਤਾ ਉਕਾ ਹੀ ਸਾਹਸਹੀਨ ਹੋ ਚੁਕੀ ਹੋਈ ਸੀ ਨ ਇਨਾਂ ਵਿਚ ਕੋਈ ਐਸਾ ਸੰਗਠਨ ਹੀ ਸੀ ਜੋ ਜਮਾਇਤੀ ਤੌਰ ਆਪਣੇ ਆਪ ਦੀ ਰਖਿਆ ਕਰੇ। ਹਰ ਮਨੁਖ ਨਿਜ ਸੁਆਰਥ ਤੋਂ ਉਪਰ ਉਠਣ ਵਲੋਂ ਰਹਿ ਚੁਕਾ ਹੋਇਆ ਸੀ। ਅਜੇਹੇ ਹਾਲਾਤ ਅੰਦਰ ਗੁਰੂ ਨਾਨਕ ਦੇਵ ਜੀ ਵਲੋਂ ਥਾਂ ਪਰ ਥਾਂ ਸੰਗਤਾਂ ਦਾ ਸਥਾਪਿਆ ਜਾਣਾ ਉਨ੍ਹਾਂ ਲੋਕਾਂ ਵਿਚ ਆਪਸੀ ਸਾਂਝ ਤੇ ਸਮਾਨਤਾ ਦੀਆਂ ਭਾਵਨਾਵਾਂ ਪੈਦਾ ਕਰਨ ਵੱਲ ਇਕ ਵਿਸ਼ੇਸ਼ ਕਦਮ ਸੀ ਜਿਸ ਨੇ ਉਨ੍ਹਾਂ ਅੰਦਰ ਇਕ ਦੂਜੇ ਦੇ ਦੁਖ ਸੁਖ ਵਿਚ ਸ਼ਰੀਕ ਹੋਣ, ਕਿਸੇ ਸਾਂਝ ਕਾਰਜ ਲਈ

ਮਿਲਕੇ ਸੋਚਣ ਅਤੇ ਉਸ ਦੇ ਨਜਿਠਣ ਲਈ ਸਾਂਝੀ ਵਿਉਂਤ ਕਰਨ ਦੀ ਆਦਤ ਪਾਈ। ਜੋ ਲੋਕ ਲਹਿਰ ਗੁਰੂ ਨਾਨਕ ਦੇਵ ਨੇ ਅਰੰਭੀ ਸੀ ਅਤੇ ਜਿਸ ਨੂੰ ਸਫਲ ਕਰਨ ਲਈ ਹੁਣ ਤੋਂ ਪਹਿਲੋਂ, ਪੰਜਾਂ ਗੁਰੂ ਸਾਹਿਬਾਨ ਨੇ ਆਪਣੇ ਆਪਣੇ ਸਮੇਂ ਵਿਸ਼ੇਸ਼ ਕਦਮ ਪੁਟੇ ਸਨ ਉਹ ਵਡੀ ਸਫਲਤਾ ਨਾਲ ਤਾਕਤ ਫੜ ਰਹੀ ਸੀ: ਗੁਰੂ ਹਰਿਗੋਬਿੰਦ ਸਾਹਿਬ ਦਾ ਇਸ ਲਹਿਰ ਨੂੰ ਸ਼ਸਤ੍ਰਾਂ ਦੇ ਪਰਯੋਗ ਦੁਆਰਾ ਹੋਰ ਮਜ਼ਬੂਤ ਤੇ ਸ਼ਕਤੀਸ਼ਾਲੀ ਕਰਨ ਵਾਲਾ ਵਡਾ ਲੜੀਂਦਾ ਕਦਮ ਸੀ। ਆਪ ਦੀ ਗੁਰਤਾ ਦ 38 ਸਾਲ (1606 ਤੋਂ 1644) ਸਮੇਂ ਅੰਦਰ ਇਹ ਲਹਿਰ ਇਸ ਪਖੋਂ ਵੀ ਕਾਫੀ ਬਲ ਫੜ ਗਈ। ਗੁਰੂ ਕੇ ਸਿਖਾਂ ਦੇ ਜੀਵਨ ਹੁਣ ਫੌਜੀ ਜ਼ਬਤ (discipline) ਅੰਦਰ ਪੂਰੇ ਤੌਰ ਢਲ ਚੁਕੇ ਸਨ ਅਤੇ ਲੋੜ ਅਨੁਸਾਰ ਫੌਜੀ ਸਾਜ਼ ਸਾਮਾਨ ਤੇ ਘੋੜੇ ਆਦਿ ਭੀ ਮੌਜੂਦ ਸਨ। ਗੁਰੂ ਜੀ ਇਸ ਵਲੋਂ ਵੀ ਚਤੰਨ ਸਨ ਕਿ ਤਾਕਤ ਆਮ ਤੌਰ ਤੇ ਮਨੁਖੀ ਸੁਭਾਉ ਅੰਦਰ ਪ੍ਰੀਵਰਤਣ ਲੈ ਆਇਆ ਕਰਦੀ ਹੈ, ਅਤੇ ਜੇ ਇਹ ਜ਼ਬਤ ਵਿਚ ਨ ਰਹੇ ਤਾਂ ਨੁਕਸਾਨ ਦਾ ਵੀ ਅੰਦੇਸ਼ਾ ਹੋ ਜਾਇਆ ਕਰਦਾ ਹੈ। ਆਪ ਇਹ ਭੀ ਜਾਣਦੇ ਸਨ ਕਿ ਸਿਖ ਮੁਢਲੇ ਤੌਰ (primarily) ਇਕ ਧਾਰਮਕ ਲਹਿਰ ਸੀ ਜਿਸ ਦਾ (motto)

ਨ ਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ'

ਦਾ ਸੀ। ਜਿਸ ਦਾ ਆਦਰਸ਼ ਸੀ:

ਸਭ ਕੋ ਮੀਤ ਹਮ ਆਪਨ ਕੀਨਾ
ਹਮ ਸਭਨਾ ਕੇ ਸਾਜਨ'

ਪ੍ਰੰਤੂ ਆਪ ਦੇ ਵਿਚਾਰ ਅੰਦਰ ਸ਼ਕਤੀਹੀਨ ਧਰਮ ਲੰਬਾ ਕਾਲ ਜੀਉਂਦਾ ਨਹੀਂ ਸੀ ਰਹਿ ਸਕਦਾ, ਜਿਸ ਲਈ ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ ਨੂੰ ਪੀਰੀ ਨਾਲ ਜੋੜਿਆ ਸੀ। ਆਪ ਦਾ ਨਿਸ਼ਾਨਾ :

'ਤਾਣ ਹੁੰਦੇ ਹੋਇ ਨਿਤਾਣਾ'

ਦਾ ਸੀ। ਸੋ ਆਪ ਨੇ ਆਪਣੇ ਪਿਛੋਂ ਇਸ ਤੇ ਪਹਿਰਾ ਦਿਤੇ ਜਾਣ ਦਾ ਆਦੇਸ਼ ਦਿਤਾ ਅਤੇ ਸੰਨ 1644 ਵਿਚ ਜੋਤੀ ਜੋਤਿ ਸਮਾਉਣ ਤੋਂ ਪਹਿਲੋਂ ਗੁਰਗੱਦੀ ਦੀ ਸੌਂਪਣਾ ਸ੍ਰੀ ਹਰਿ ਰਾਇ ਜੀ ਨੂੰ ਕਰਦੇ ਹੋਏ ਹੁਕਮ ਦਿਤਾ ਕਿ ਸਮੇਂ ਦੀ ਲੋੜ ਨੂੰ ਵਿਚਾਰਦੇ ਹੋਏ ਸੈਨਿਕ ਸਮੱਰਥਾ ਤੋਂ ਵਾਂਜੇ ਨਹੀਂ ਹੋਣਾ ਪ੍ਰੰਤੂ ਵਸ ਲਗਦੇ ਇਸ ਸਮੱਰਥਾ ਨੂੰ ਵਰਤਣਾ ਨਹੀਂ। ਸੋ ਗੁਰੂ ਹਰਿ ਰਾਇ ਸਾਹਿਬ ਅਤੇ ਆਪ ਤੋਂ ਪਿਛੋਂ ਗੁਰੂ ਹਰਿਕ੍ਰਿਸ਼ਨ ਸਾਹਿਬ ਅਤੇ ਗੁਰੂ ਤੇਗ ਬਹਾਦਰ ਵਲੋਂ 1644 ਤੋਂ 1675 ਤਕ ਇਸ ਹੁਕਮ ਤੇ ਪੂਰਨ ਸਿਦਕ ਦਿਲੀ ਨਾਲ ਪਹਿਰਾ ਦਿਤਾ ਗਿਆ।

ਗੁਰੂ ਹਰਿਰਾਇ ਸਾਹਿਬ ਜੀ ਦੇ ਸਮੇਂ 1644 ਤੋਂ 1661) ਆਪ ਪਾਸ ਬਾਈ ਸੌ ਜਵਾਨਾਂ ਦੀ ਸੈਨਾ ਹਮੇਸ਼ਾਂ ਰਹੀ ਭਾਵੇਂ ਆਪ ਨੇ ਕਦੀ ਵੀ ਕਿਸੇ ਜੰਗ ਯੁਧ ਲਈ ਸੈਨਾ ਦੀ ਵਰਤੋਂ ਨਹੀਂ ਕੀਤੀ।

ਆਪ ਸੁਭਾਵਕ ਤੌਰ ਹੀ ਅਤਿ ਰਹਿਮਦਿਲ ਤੇ ਤਰਸਵਾਨ ਸਨ, ਮਨੁਖ ਜਾਂ ਜੀਵ ਜੰਤੂ ਤਾਂ ਕੀ ਆਪ ਬਨਸਪਤੀ ਦੇ ਫੁਲ ਪੱਤਰ ਦੇ ਟੁਟ ਜਾਣ ਤੇ ਉਸ ਦੀ ਟਹਿਣੀ ਨੂੰ ਹੋਇ ਖੇਦ ਨੂੰ ਵੀ ਮਹਿਸੂਸ ਕਰਦੇ ਅਤੇ ਇਸ ਤੋਂ

ਸੰਕੋਚ ਵਰਤਦੇ ਸਨ ।

ਪਰ ਏਨਾ ਨਰਮਦਿਲ ਰਖਦੇ ਹੋਇ ਵੀ ਆਪ ਇਰਾਦੇ ਤੇ ਵਿਸ਼ਵਾਸ਼ ਦੇ ਏਨੇ ਪੱਕੇ ਸਨ ਅਤੇ ਅਸੂਲ ਦੀ ਦ੍ਰਿੜਤਾ ਤੇ ਸਚਾਈ ਤੇ ਏਨਾ ਡੱਟ ਜਾਣ ਵਾਲੇ ਸਨ ਕਿ ਜਦੋਂ ਆਪ ਦੇ ਵਡੇ ਪੁਤਰ ਰਾਮ ਰਾਇ ਨੇ ਬਾਦਸਾਹ ਔਰੰਗਜ਼ੇਬ ਦੇ ਭੈ ਹੇਠ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਬਦਲ ਦਿਤਾ ਅਤੇ :

'ਮਿਟੀ ਮੁਸਲਮਾਨ ਕੀ ਪੇੜੇ ਪਈ ਕੁਮਿਆਰ'

ਦੀ ਬਜਾਏ

'ਮਿਟੀ ਬੇਈਮਾਨ ਕੀ'

ਕਹਿ ਦਿਤਾ ਤਾਂ ਉਨ੍ਹਾਂ ਨੇ ਰਾਮ ਰਾਇ ਨੂੰ ਹਮੇਸ਼ਾਂ ਲਈ ਮੱਥੇ ਲਗਾਣ ਤੋਂ ਰੋਕ ਦਿਤਾ ਅਤੇ ਫਿਰ ਸਾਰੀ ਉਮਰ ਮੂੰਹ ਨਹੀਂ ਲਾਇਆ ।

ਆਪ ਤੋਂ ਪਿਛੋਂ ਸੰਨ 1661 ਵਿਚ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਨੇ ਗੁਰਗੱਦੀ ਨੂੰ ਸ਼ਸੋਭਤ ਕੀਤਾ । ਉਸ ਵੇਲੇ ਉਨ੍ਹਾਂ ਦੀ ਉਮਰ ਕੇਵਲ ਪੰਜ ਸਾਲ ਦੀ ਸੀ । ਕਈ ਲੋਕ ਸ਼ੰਕਾ ਕਰਦੇ ਹਨ ਕਿ ਏਨੀ ਛੋਟੀ ਅਵਸਥਾ ਵਿਚ ਉਨ੍ਹਾਂ ਨੂੰ ਏਨੀ ਵਡੀ ਜ਼ਿਮੇਵਾਰੀ ਸੌਂਪਣ ਵਿਚ ਕੀ ਰਾਜ਼ ਸੀ । ਇਸ ਦੀ ਤਹਿ ਵਿਚ ਗੁਰੂ ਸਿਖੀ ਦਾ ਓਹੋ ਪ੍ਰਵਾਣਿਤ ਅਸੂਲ ਸੀ ਕਿ ਮਨੁਖੀ ਸਰੀਰ ਨਹੀਂ, ਸਗੋਂ ਉਸ ਅੰਦਰ ਰਮਦੀ ਆਤਮਕ ਜੋਤਿ ਗੁਰੂ ਹੋਇਆ ਕਰਦੀ ਹੈ ਜੋ ਜੋਤਿ ਸਮੇਂ ਨਾਲ ਸਰੀਰ ਬਦਲੀ ਕਰ ਲਿਆ ਕਰਦੀ ਹੈ :

## 'ਜੋਤਿ ਓਹਾ ਜੁਗਤਿ ਸਾਇ
## ਸਹ ਕਾਇਆ ਫੇਰ ਪਲਟੀਐ'

ਵੈਸੇ ਭੀ ਅਜ ਦੀ ਮਨੋਵਿਗਿਆਨਕ ਖੋਜ ਦਸਦੀ ਹੈ ਕਿ ਬੁਧ ਦੇ ਪ੍ਰਕਾਸ਼ (Talent) ਦਾ ਸਰੀਰ ਦੀ ਅਵਸਥਾ ਨਾਲ ਏਨਾ ਸੰਬੰਧ ਨਹੀਂ ਜਿਤਨਾ ਕੁ ਆਮ ਸਮਝਿਆ ਜਾਂਦਾ ਹੈ (Talent) ਇਕ ਦਾਤ ਹੈ ਜੋ ਬੱਚਾ ਜਨਮ ਤੋਂ ਆਪਣੇ ਨਾਲ ਲਿਆਉਂਦਾ ਹੈ ਇਸ ਨੂੰ ਪਿਓ ਦਾਦੇ ਤੋਂ ਵਿਰਸੇ ਵਿਚ ਮਿਲਣਾ (ancestral inheritance) ਵੀ ਮੰਨਿਆ ਗਿਆ ਹੋਇਆ ਹੈ। ਆਤਮਾ ਦੀ ਹੋਂਦ ਅਤੇ ਆਤਮਾ ਦੇ ਸਰੀਰ ਬਦਲੀ ਕਰਨ ਵਿਚ ਵਿਸ਼ਵਾਸ਼ ਰਖਣ ਵਾਲਿਆਂ ਦਾ ਇਹ ਭੀ ਕਹਿਣਾ ਹੈ ਕਿ ਆਤਮਾ ਦੀ ਪੂਰਬਲੇ ਜਨਮਾਂ ਵਿਚ ਪਾਈ ਸੂਝ (ਗਿਆਨ) ਨਵੇਂ ਜਨਮ ਵਿਚ ਬੱਚਾ ਆਪਣੇ ਨਾਲ ਲਿਆਉਂਦਾ ਹੈ। ਇਸ ਨਜ਼ਰੀਏ ਨਾਲ ਵੇਖਿਆਂ ਗੁਰੂ ਹਰਿ ਕ੍ਰਿਸ਼ਨ ਸਾਹਿਬ ਦਾ ਜੱਦੀ (ancestral) ਪਿਛੋਕੜ ਬਹੁਤ ਮਹਾਨ ਹੈ, ਆਪ ਗੁਰੂ ਹਰਿ ਰਾਇ ਸਾਹਿਬ ਦੇ ਸਪੁੱਤਰ ਤੇ ਗੁਰੂ ਹਰਿਗੋਬਿੰਦ ਜੀ ਦੇ ਪੜ-ਪੋਤਰੇ ਸਨ ਗੁਰੂ ਹਾਰਗੋਬਿੰਦ ਜੀ ਮਹਾਨ ਸ਼ਹੀਦ ਗੁਰੂ ਅਰਜਨ ਦੇਵ ਜੀ ਦੇ ਸਪੁਤਰ ਅਤੇ ਗੁਰੂ ਰਾਮ ਦਾਸ ਤੇ ਬੀਬੀ ਭਾਨੀ ਜੀ ਦੇ ਪੋਤਰੇ ਸਨ ਅਤੇ ਬੀਬੀ ਭਾਨੀ ਸਤਿ ਗੁਰੂ ਅਮਰਦਾਸ ਜੀ ਦੀ ਸਪੁਤਰੀ ਸੀ। ਇਉਂ ਗੁਰੂ ਹਰਿ ਕ੍ਰਿਸ਼ਨ ਸਾਹਿਬ ਦੀਆਂ ਰਗਾਂ ਅੰਦਰ ਪੰਜ ਗੁਰੂ ਸਰੀਰਾਂ ਦਾ ਖੂਨ ਰਮਦਾ ਦਿਸ ਆਉਂਦਾ ਹੈ ਜਦੋਂ ਕਿ ਆਤਮਕ ਤੌਰ ਗੁਰੂ ਨਾਨਕ ਦੇਵ ਜੀ ਤੋਂ ਅਰੰਭ ਹੋ ਕੇ ਸਤਿਗੁਰੂ ਸਰੀਰਾਂ ਅੰਦਰ ਰਮਦੀ ਆ ਰਹੀ ਨਿਰੰਕਾਰੀ ਜੋਤਿ ਅਠਵੀਂ ਥਾਂ ਗੁਰੂ ਹਰਿ ਕ੍ਰਿਸ਼ਨ ਅੰਦਰ

ਪਰਵੇਸ਼ ਕੀਤੇ ਹੋਇ ਸੀ, ਸੋ ਸਰੀਰਕ ਅਤੇ ਆਤਮਕ ਤੌਰ ਆਪ ਮਹਾਨ ਵਿਰਸੇ ਦੇ ਮਾਲਕ ਸਨ। ਐਸੇ ਪਿਛੋਕੜ ਰਖਦੇ ਗੁਰੂ ਹਰਿ ਕ੍ਰਿਸ਼ਨ ਸਾਹਿਬ ਤੇ ਮਹਿਜ਼ ਛੋਟੀ ਅਵਸਥਾ ਦਾ ਦੋਸ਼ ਅਰੋਪਨਾ ਇਉਂ ਕਰਨ ਵਾਲਿਆਂ ਦੀ ਭੁਲ ਹੀ ਕਹੀ ਜਾ ਸਕੇਗੀ।

ਵਾਰ ਭਗਉਤੀ ਜੀ ਦੀ ਪਹਿਲੀ ਪਉੜੀ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਇਹ ਲਿਖਣਾ ਭੀ ਵਡੇ ਅਰਥ ਰਖਦਾ ਹੈ :

'ਸ੍ਰੀ ਹਰਿਕ੍ਰਿਸ਼ਨ ਧਿਆਈਐ
ਜਿਸ ਡਿਠੇ ਸਭ ਦੁਖ ਜਾਇ'

ਜਿਨ੍ਹਾਂ ਦੇ ਮਹਿਜ਼ ਦਰਸ਼ਨਾਂ ਤੋਂ ਦੁਖਾਂ ਦੀ ਨਿਵਿਰਤੀ ਹੋ ਜਾਂਦੀ ਹੋਵੇ ਅਤੇ ਜਿਨ੍ਹਾਂ ਦੀ ਇਕ ਨਜ਼ਰ ਤਕਨੀ ਨਾਲ ਦੁਖ ਪਾਪ ਦੂਰ ਹੋ ਜਾਂਦੇ ਹੋਣ :

'ਦ੍ਰਿਸ਼ਟਿ ਧਰਤ ਤਮ ਹਰਨ,
ਦਹਨ ਅਘ ਪਾਪ ਪ੍ਰਨਾਸ਼ਨ' 1391

ਅਤੇ 'ਅਮਿਅ ਦ੍ਰਿਸ਼ਟਿ ਸੁਭ ਕਰੈ
ਹਰੈ ਅਘ ਪਾਪ ਸਕਲ ਮਲ' 1392

ਪੁਂ: 'ਦਰਸਨਿ ਪਰਸਿਐ ਗੁਰੂ ਕੈ
ਜਨਮ ਮਰਣ ਦੁਖੁ ਜਾਇ' 1392

ਉਨ੍ਹਾਂ ਬਾਰੇ ਵਡੀ ਛੋਟੀ ਉਮਰ ਦਾ ਸ਼ੰਕਾ ਰਖਣਾ ਬੇਅਰਥ ਹੈ।

ਗੁਰੂ ਹਰਿ ਕ੍ਰਿਸ਼ਨ ਸਾਹਿਬ ਕੇਵਲ ਢਾਈ ਸਾਲ ਗੁਰ ਗੱਦੀ ਤੇ ਬ੍ਰਾਜਮਾਨ ਰਹੇ। ਅੰਤ ਸਮੇਂ ਆਪ ਵਲੋਂ ਗੁਰ

ਗੱਦੀ ਦਾ ਸੰਕੇਤ ਦੋ ਸ਼ਬਦਾਂ 'ਬਾਬਾ ਬਕਾਲੇ' ਰਾਹੀਂ ਦੇਣਾ ਭੀ ਆਪ ਦੇ ਵਿਸ਼ਾਲ ਤੇ ਦੀਰਘ ਦ੍ਰਿਸ਼ਟ ਹੋਣ ਦਾ ਲਖਾਇਕ ਹੈ (ਗੁਰੂ ਤੇਗ ਬਹਾਦਰ ਜੀ ਰਿਸ਼ਤੇ ਵਿਚ ਆਪ ਦੇ ਬਾਬਾ ਜੀ (ਦਾਦਾ) ਸਨ ਅਤੇ ਬਕਾਲੇ ਰਹਿੰਦੇ ਸਨ) ਵਰਨਾ ਸਤ ਅੱਠ ਸਾਲ ਦੇ ਬੱਚੇ ਵਲੋਂ ਏਡੀ ਸੂਝ ਭਰੀ ਚੋਣ, ਜੈਸੀ ਕਿ ਗੁਰੂ ਤੇਗ ਬਹਾਦਰ ਸਾਹਿਬ ਨੂੰ ਗੁਰ ਗੱਦੀ ਤੇ ਸਥਾਪਨ ਤੋਂ ਪ੍ਰਤੱਖ ਹੁੰਦੀ ਹੈ, ਸੰਭਵ ਨਹੀਂ ਸੀ। ਇਸ ਪਰਥਾਏ ਇਹ ਭੀ ਧਿਆਨ ਯੋਗ ਹੈ ਕਿ ਇਹੋ ਗੁਰੂ ਜੋਤਿ, ਜਿਸ ਨੇ ਦੁਨੀਆਵੀ ਦ੍ਰਿਸ਼ਟੀ ਨਾਲ ਵੇਖਿਆਂ ਪੰਜ ਸਾਲ ਦੇ ਬੱਚੇ ਸ੍ਰੀ ਹਰਿ ਕ੍ਰਿਸ਼ਨ ਜੀ ਵਿਚ ਪਰਵੇਸ਼ ਕੀਤਾ ਕਿਸੇ ਵਕਤ ਓਹੀ ਜੋਤਿ ਪਚਾਨਵੇਂ ਸਾਲ ਦੇ ਬਿਰਧ ਬਾਬੇ ਗੁਰੂ ਅਮਰਦਾਸ ਜੀ ਵਿੱਚ ਵੀ ਪਰਵੇਸ਼ ਕਰ ਚੁਕੀ ਸੀ। ਅਤੇ ਨੌ ਸਾਲ, ਗਿਆਰਾਂ ਅਤੇ ਚੋਦਾ ਸਾਲ ਦੇ ਸਰੀਰਾਂ ਅੰਦਰ ਭੀ ਰਮਦੀ ਰਹੀ ਸੀ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਜੋਤਿ ਨੂੰ ਆਪਣ ਅੰਦਰ ਸਮਾ ਲੈਣਾ ਕਿਸੇ ਵਿਸ਼ੇਸ਼ ਸਰੀਰਕ ਅਵਸਥਾ ਦੀ ਗੱਲ ਨਹੀਂ ਬਲਕਿ ਇਹ ਇਕ ਬਖਸ਼ਸ਼ ਸੀ ਜਿਸ ਬਾਰੇ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਜੀ ਪਰਥਾਏ ਵੀ ਕਿਹਾ ਹੈ:

ਪਹਿਲਾਂ ਬਾਬੇ ਪਾਯਾ ਬਖਸ਼ਦਰ
ਪਿਛੋਂ ਦੇ ਫਿਰ ਘਾਲ ਕਮਾਈ'

ਇਸ ਖਬਰ ਨੇ ਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਆਪ ਤੋਂ ਪਿਛੋਂ ਗੁਰ ਗੱਦੀ ਸਬੰਧੀ ਕੇਵਲ 'ਬਾਬਾ ਬਕਾਲੇ' ਕਹਿ ਕੇ ਜੋਤੀ ਜੋਤਿ ਸਮਾ ਗਏ ਸਨ, ਗੁਰੂ ਹਰਿਗੋਬਿੰਦ ਜੀ ਦੇ ਪਰਵਾਰ ਦੇ ਕਈ ਸਾਹਿਬ ਜ਼ਾਦਿਆਂ ਨੂੰ ਗੁਰੂ ਬਣ ਬੈਠਣ ਦੀ ਲਾਲਸਾ ਦਿਤੀ ਅਤੇ ਇਹ ਸਾਰੇ ਹੀ, ਜੋ ਗਿਣਤੀ ਵਿਚ 22 ਸਨ

ਬਕਾਲੇ ਆ ਕੇ ਆਪੋ ਆਪ ਗੱਦੀਆਂ ਲਾ ਕੇ ਬੈਠ ਗਏ ਅਤੇ ਹਰ ਕਿਸੇ ਨੇ ਆਪਣੇ ਹ ਜੋਲੀਆਂ ਰਾਹੀਂ ਆਪਣੇ ਆਪ ਦੇ ਸੱਚਾ ਤ ਅਸਲ ਗੁਰੂ ਹੋਣ ਦਾ ਢੰਡੋਰਾ ਪਿਟਣਾ ਸ਼ੁਰੂ ਕਰ ਦਿਤਾ। ਪਰ ਸਚਾਈ ਆਖਿਰ ਪ੍ਰਗਟ ਹੋ ਜਾਇਆ ਕਰਦੀ ਹੈ, ਜਿਸ ਨੂੰ ਭਾਈ ਮੱਖਣ ਸ਼ਾਹ ਨੇ ਪ੍ਰਗਟ ਕਰਦੇ ਹੋ ਏ

'ਗੁਰੂ ਲਾਧੋ ਰੇ - ਗੁਰੂ ਲਾਧੋ ਰੇ

ਦਾ ਢੰਡੋਰਾ ਦਿਤਾ ਅਤੇ ਬਾਈ ਸਾਲਾਂ ਤੋਂ ਆਪਣੇ ਘਰ ਬਕਾਲੇ ਅੰਦਰ ਭਜਨ ਬੰਦਗੀ ਦੀ ਘਾਲਣਾ ਘਾਲਦ ਸ੍ਰੀ ਤੇਗ ਬਹਾਦਰ ਜੀ ਦੇ, ਜੋ ਸੰਸਾਰੀ ਰਿਸ਼ਤੇ ਵਿਚ ਗੁਰੂ ਹਰਿਗੋਬਿੰਦ ਸਾਹਿਬ ਦੇ ਸਭ ਤੋਂ ਛੋਟੇ ਸਪੁਤਰ ਸਨ, ਸੱਚੇ ਗੁਰੂ ਹੋਣ ਦਾ ਲੋਕਾਂ ਨੂੰ ਵਿਸ਼ਵਾਸ਼ ਦਿਵਾਇਆ ਜਿਸ ਪਿਛੋਂ ਫਰਜ਼ੀ ਬਣ ਬੈਠੇ 22 ਗੁਰੂ ਆਪਣੀਆਂ ਸਫਾ ਵਲਟ ਤੁਰਦੇ ਬਣ।

ਗੁਰੂ ਤੇਗ ਬਹਾਦਰ ਜੀ ਗਿਆਰਾਂ ਸਾਲ 1664 ਤੋਂ 1675 ਸੰਨ ਤਕ ਗੁਰ ਗੱਦੀ ਤੇ ਬਿਰਾਜਮਾਨ ਰਹੇ। ਆਪ ਤੇਗ ਦੇ ਵੱਡੇ ਧਨੀ ਸਨ ਤੇ ਆਪ ਨੇ ਗੁਰੂ ਹਰਿਗੋਬਿੰਦ ਜੀ ਵਲੋਂ ਬਾਦਸ਼ਾਹੀ ਸੈਨਾ ਨਾਲ ਲੜੀ ਲੜਾਈ ਵਿਚ ਵੀ ਚੰਗੇ ਹੱਥ ਵਿਖਾਏ ਹਨ, ਜਿਸ ਕਰਕੇ ਹੀ ਗੁਰੂ ਪਿਤਾ ਜੀ ਨੇ ਆਪ ਨੂੰ ਤੇਗ ਬਹਾਦਰ ਦਾ ਨਾਮ ਦੇ ਦਿਤਾ ਹੋਇਆ ਸੀ। ਪ੍ਰੰਤੂ ਆਪ ਨੇ ਪਿਤਾ ਜੀ ਵਲੋਂ ਗੁਰੂ ਹਰਿ ਰਾਇ ਸਾਹਿਬ ਨੂੰ ਦਿਤੇ ਹੁਕਮ ਕਿ ਸਮਰੱਥਾ ਰਖਦੇ ਹੋਇ ਵੀ ਕਿਸੇ ਨਾਲ ਲੜਾਈ ਨਹੀਂ ਲੜਨੀ' ਉਤੇ ਆਪਣੇ ਜੀਵਨ ਕਾਲ ਅੰਦਰ ਪਹਿਰਾ ਦਿਤਾ। ਅਤੇ ਤੇਗ ਦ ਧਨੀ ਹੁੰਦੇ ਹੋਇ ਵੀ ਆਪ ਨੇ ਕੋਈ ਜੰਗ ਯੁਧ ਨਹੀਂ ਕੀਤਾ ਅਤੇ :

'ਤਾਣ ਹੁੰਦੇ ਹੋਇ ਨਿਤਾਣਾ'

ਦੇ ਹੁਕਮ ਦੀ ਪਾਲਨਾ ਕੀਤੀ। ਆਪ ਦਾ ਹਿਰਦਾ ਅਤਿ ਕੋਮਲ ਅਤੇ ਤਰਸਵਾਨ ਸੀ ਅਤੇ ਕਮਜ਼ੋਰ ਵਰਗ ਦੇ ਦੀਨ ਤੇ ਅਨਾਥ ਲੋਕਾਂ ਦਾ ਦਰਦ ਉਨ੍ਹਾਂ ਨੂੰ ਆਪਨਾ ਦਰਦ ਪਰਤੀਤ ਹੁੰਦਾ ਸੀ।

ਸਮਾਂ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦਾ ਸੀ ਜੋ ਆਪਣੇ ਬਾਪ ਸ਼ਾਹਜਹਾਨ ਨੂੰ ਕੈਦ ਕਰਕੇ ਅਤੇ ਆਪਣੇ ਭਰਾਵਾਂ ਦੇ ਕਤਲ ਪਿਛੋਂ ਤਖਤ ਦਾ ਵਾਰਸ ਬਣਿਆ ਸੀ। ਉਸ ਨੂੰ ਪਤਾ ਸੀ ਕਿ ਉਸ ਦੇ ਬਾਪ ਤੇ ਭਰਾਵਾਂ ਨਾਲ ਕੀਤੇ ਸਲੂਕ ਕਾਰਨ ਉਸ ਦੇ ਹਮ ਕੌਮ ਕਈ ਲੋਕ ਉਸ ਨਾਲ ਨਾਰਾਜ਼ ਸਨ, ਸੋ ਉਸ ਨੇ ਆਪਣੀ ਧਿਰ ਮਜ਼ਬੂਤ ਕਰਨ ਅਤੇ ਮੁਸਲਮਾਨਾਂ ਨੂੰ ਆਪਣਾ ਪੱਖੀ ਬਨਾਉਣ ਲਈ ਮਜ਼ਹਬ ਦਾ ਸਹਾਰਾ ਲਿਆ। ਨ ਕਵਲ ਆਪਣੇ ਆਪ ਦਾ ਪੱਕਾ ਸ਼ਰਈ ਮੁਸਲਮਾਨ ਹੋਣਾ ਹੀ ਜ਼ਾਹਿਰ ਕੀਤਾ ਬਲਕਿ ਹਿੰਦੁਸਤਾਨ ਨੂੰ ਨਿਰੋਲ ਇਸਲਾਮੀ ਦੇਸ਼ ਬਣਾ ਦੇਣ ਦੇ ਵਹਿਦੇ ਮੁਆਹਿਦੇ ਕਰਦੇ ਹੋਏ ਮੁਲਾਣਿਆਂ ਨੂੰ, ਜਿਨ੍ਹਾਂ ਦੀ ਮੁਲਸਮਾਨਾਂ ਅੰਦਰ ਬਹੁਤ ਪੁਛ ਪਰਤੀਤ ਸੀ, ਆਪਣੇ ਨਾਲ ਗੰਢਿਆ ਅਤੇ ਸਾਰੇ ਸੂਬੇਦਾਰਾਂ ਦੇ ਨਾਮ ਹਿੰਦੂਆਂ ਨੂੰ ਜ਼ਬਰੀ ਮੁਸਲਮਾਨ ਬਣਾਏ ਜਾਣ ਦੇ ਹੁਕਮ ਜਾਰੀ ਕਰ ਦਿਤੇ। ਥਾਂ ਪਰ ਥਾਂ ਹਿੰਦੂ ਮੰਦਰ ਢਾਹੇ ਜਾਣ ਲਗੇ ਅਤੇ ਉਨ੍ਹਾਂ ਥਾਵਾਂ ਤੇ ਮਸਜਦਾਂ ਬਣਾਈਆਂ ਗਈਆਂ। ਹਿੰਦੂਆਂ ਲਈ ਇਸਲਾਮ ਜਾਂ ਮੌਤ ਵਿਚੋਂ ਚੋਣ ਕਰਨ ਦਾ ਹੱਕ ਦਿਤ ਗਿਆ ਅਤੇ ਜਿਸ ਕਿਸੇ ਮੁਸਲਮਾਨੀ ਸ਼ਰਹ ਅੰਦਰ ਆਉਣ ਤੋਂ ਨਾਂਹ ਕੀਤੀ, ਉਸ ਨੂੰ ਕਤਲ ਕੀਤਾ ਗਿਆ। ਇਸ ਕਤਲ:ਮ ਦਾ ਹੀ ਸਿੱਟਾ ਸੀ ਕਿ ਔਰੰਗਜ਼ੇਬ ਦੇ ਨਾਮ ਨਾਲ ਇਹ ਗੱਲ ਜੋੜੀ ਗਈ ਕਿ ਉਹ ਸਵਾ ਮਨ

ਜਨੇਊ ਉਤਾਰ ਕੇ ਰੋਟੀ ਖਾਂਦਾ ਸੀ, ਜਿਸ ਦਾ ਭਾਵ ਹਜ਼ਾਰਾਂ ਹਿੰਦੂਆਂ ਦੀ ਹਰ ਰੋਜ਼ ਧਰਮ ਬਦਲੀ ਜਾਂ ਕਤਲਾਮ ਦਾ ਹੋਣਾ ਸੀ।

ਅਜੇਹੀ ਸੀ ਹਾਲਤ ਦੇਸ ਹਿੰਦੁਸਤਾਨ ਦੀ, ਜਦੋਂ ਗੁਰੂ ਨਾਨਕ ਜੀ ਦੀ ਚਲਾਈ ਲੋਕ ਲਹਿਰ ਦੀ ਵਾਗਡੋਰ ਗੁਰੂ ਤੇਗ ਬਹਾਦਰ ਜੀ ਨੇ ਸੰਭਾਲੀ। ਗੁਰੂ ਹਰਿਗੋਬਿੰਦ ਸਾਹਿਬ ਦੇ ਮੀਰੀ ਪੀਰੀ ਸੰਕਲਪ ਅਧੀਨ ਚਲਾਇਆ ਬੀਰ ਰਸੀ ਪ੍ਰੋਗਰਾਮ ਭੀ ਉਨ੍ਹਾਂ ਦੇ ਗੁਰੂ ਕਾਲ ਦੇ 38 ਸਾਲਾਂ ਅੰਦਰ ਭਰ ਜੋਬਨ ਤੇ ਪੁਜ ਚੁਕਾ ਹੋਇਆ ਸੀ ਅਤੇ ਗੁਰਸਿਖਾਂ ਨੇ

'ਬਾਤਨ ਫਕੀਰੀ ਜ਼ਾਹਿਰ ਅਮੀਰੀ'

ਦਾ ਸਬਕ ਵੀ ਪੜ੍ਹ ਲਿਆ ਹੋਇਆ ਸੀ। ਉਨ੍ਹਾਂ ਭੀ ਗ੍ਰਹਿਨ ਕਰ ਲਿਆ ਸੀ ਕਿ ਉਨ੍ਹਾਂ ਨੂੰ ਫੜਾਇਆ :

'ਸ਼ਸਤਰ ਗਰੀਬ ਕੀ ਰਖਿਆ' ਅਤੇ
'ਜ਼ਰਵਾਨੇ ਕੀ ਭਖਿਆ'

ਲਈ ਸੀ। ਪ੍ਰੰਤੂ ਗੁਰੂ ਸਿਖਾਂ ਨੂੰ ਹੁਕਮ ਪਹਿਲ ਸੰਤ-ਗੀਰੀ (ਪੀਰੀ) ਨੂੰ ਦੇਣ ਦਾ ਸੀ ਜਿਸ ਅਨੁਸਾਰ ਹੀ ਗੁਰੂ ਹਰਿਗੋਬਿੰਦ ਸਾਹਿਬ ਵਲੋਂ ਬਲ ਰਖਦੇ ਹੋਇ ਬਲ ਦੀ ਵਰਤੋਂ ਵਸ ਲਗਦੇ, ਨ ਕਰਨ ਦਾ ਆਦੇਸ਼ ਸੀ, ਜੋ ਲਗਾਤਾਰ ਵੀਹ ਸਾਲ (1644 ਤੋਂ 1964) ਅਮਲ ਵਿਚ ਰਿਹਾ ਸੀ ਤੇ ਇਹੋ ਅਮਲ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਗੁਰੂ ਕਾਲ (1664 ਤੋਂ 1675) ਵਿਚ ਜਾਰੀ ਰਖਿਆ ਸੀ।

ਆਪ ਦੀ ਬਾਣੀ ਰਚਨਾ ਜੋ 58 ਸ਼ਬਦਾਂ ਅਤੇ 57 ਸਲੋਕਾਂ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਬਾਰੇ

ਆਮ ਵਿਚਾਰ ਇਹ ਹੈ ਕਿ ਆਪ ਨੇ ਦੁਨੀਆਵੀ ਪਦਾਰਥਾਂ ਅਤੇ ਭਾਈ ਬੰਦਾਂ ਦੀ ਨਾਸਮਾਨਤਾ ਵਲ ਧਿਆਨ ਦਿਵਾ ਕੇ ਇਨ੍ਹਾਂ ਵਲੋਂ ਉਪਰਾਮਤਾ ਦੀ ਸਿਖਿਆ ਦਿਤੀ ਹੈ ਅਤੇ ਇਸ ਆਧਾਰ ਤੇ ਆਪ ਦਾ ਵੈਰਾਗ ਮੂਰਤ ਹੋਣਾ ਦ੍ਰਿੜਾਇਆ ਹੈ।

ਭਾਵੇਂ ਇਸ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਪ੍ਰੰਤੂ ਇਸ ਪਿਛੋਕੜ ਵਿਚ ਜੋ ਅਟੱਲ ਤੇ ਅਮਲ ਸਚਾਈਆਂ ਆਪ ਨੇ ਬਾਣੀ ਅੰਦਰ ਦਰਸਾਈਆਂ ਹਨ ਉਹ ਆਪਣੀ ਮਿਸਾਲ ਆਪ ਹੀ ਹਨ ਉਦਾਹਰਨ ਵਜੋਂ ਪੇਸ਼ ਹਨ

ਸਭ ਕਛ ਜੀਵਤ ਕੋ ਬਿਉਹਾਰ।
ਅਪਨੇ ਸੁਖ ਸਿਉ ਹੀ ਸਭ ਲਾਗੈ,
ਕਿਆ ਦਾਰਾ ਕਿਆ ਮੀਤ।
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕਿ ਕਾਲ।
ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ।
ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ।
ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ।
ਧਨੁ ਧਰਨੀ ਅਰੁ ਸੰਪਤਿ ਸਗਰੀ,
ਜੋ ਮਾਨਿਓ ਅਪਨਾਈ-
ਤਨ ਛੂਟੈ ਕਛੁ ਸੰਗਿ ਨ ਚਾਲੈ,
ਕਹਾ ਤਾਹਿ ਲਪਟਾਈ। 1231
ਪਾਪੀ ਹੀਅ ਮੈ ਕਾਮੁ ਬਸਾਇ-
ਮਨੁ ਚੰਚਲੁ ਯਾ ਤੇ ਗਹਿਓ ਨ ਜਾਇ। 1186
ਸੁਖ ਕੇ ਹੇਤਿ ਬਹੁਤ ਦੁਖੁ ਪਾਵਤ,
ਸੇਵ ਕਰਤ ਜਨ ਜਨ ਜਨ ਕੀ। 411

ਇਹ ਜਗਿ ਮੀਤੁ ਨ ਦੇਖਿਓ ਕੋਈ-
ਸਗਲ ਜਗਤੁ ਅਪਨੈ ਸੁਖ ਲਾਗਿਓ,
ਦੁਖ ਮੈ ਸੰਗਿ ਨ ਹੋਈ-
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੈ-
ਜਬ ਹੀ ਨਿਰਧਨ ਦੇਖਿਓ ਨਰ ਕਉ,
ਸੰਗੁ ਛਾਡਿ ਸਭ ਭਾਗੇ । 633
ਪੁਹਪ ਮਧਿ ਜਿਉ ਬਾਸ ਬਸਤੁ ਹੈ,
ਮੁਕਰ ਮਾਹਿ ਜੈਸੇ ਛਾਈ-
ਤੈਸੇ ਹੀ ਹਰਿ ਬਸੈ ਨਿਰੰਤਰਿ,
ਘਟ ਹੀ ਖੋਜਹੁ ਭਾਈ । 684
ਜਾਗ ਲੇਹੁ ਰੇ ਮਨਾ ਜਾਗ ਲੇਹੁ,
ਕਹਾ ਗਾਫਲ ਸੋਇਆ-
ਜੋ ਤਨੁ ਉਪਜਿਆ ਸੰਗਿ ਹੀ,
ਸੋ ਭੀ ਸੰਗਿ ਨ ਹੋਇਆ । 726
ਸਾਧੋ ਮਨ ਕਾ ਮਾਨੁ ਤਿਆਗਉ-
ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ,
ਤਾ ਤੇ ਅਹਿਨਿਸਿ ਭਾਗੋ । 219
ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ-
ਅਹਿਨਿਸਿ ਮਗਨੁ ਰਹੈ ਮਾਇਆ ਮੈਂ,
ਕਹੁ ਕੈਸੇ ਗੁਨ ਗਾਵੈ । 219
ਸਾਧੋ ਇਹੁ ਮਨੁ ਗਹਿਓ ਨ ਜਾਈ-
ਚੰਚਲ ਤ੍ਰਿਸਨਾ ਸੰਗਿ ਬਸਤੁ ਹੈ,
ਯਾ ਤੇ ਥਿਰੁ ਨ ਰਹਾਈ । 219

ਕਲਿ ਮਹਿ ਮੁਕਤਿ ਨਾਮ ਤੇ ਪਾਵਤ,
ਗੁਰੁ ਯਹ ਭਦ ਬਤਾਵੈ । 831
ਸਰਬ ਧਰਮ ਮਾਨੋ ਤਿਹ ਕੀਏ,
ਜਿਹ ਪ੍ਰਭ ਕੀਰਤਿ ਗਾਈ 902
ਹਰਿ ਕੋ ਨਾਮੁ ਸਦਾ ਸੁਖਦਾਈ । 1008

ਆਪ ਨੇ ਇਕ ਸ਼ਬਦ ਅੰਦਰ ਆਦਰਸ਼ਕ (ideal) ਮਨੁਖ ਦੀ ਤਸਵੀਰ ਇਉਂ ਖਿਚੀ ਹੈ :

ਜੋ ਨਰੁ ਦੁਖ ਮੈ ਦੁਖੁ ਨਹ ਮਾਨੈ-
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ
ਨਹ ਨਿੰਦਿਆ ਨਹ ਉਸਤਤਿ,
ਜਾ ਕੈ ਲੋਭੁ ਮੋਹੁ ਅਭਮਾਨਾ ।
ਹਰਖ ਸੋਗ ਤੇ ਰਹੈ ਨਿਆਰਉ,
ਨਾਹਿ ਮਾਨ ਅਪਮਾਨਾ ।
ਆਸਾ ਮਨਸਾ ਸਗਲ ਤਿਆਗੈ,
ਜਗ ਤੇ ਰਹੈ ਨਿਰਾਸਾ-
ਕਾਮੁ ਕ੍ਰੋਧ ਜਿਹ ਪਰਸੈ ਨਾਹਨਿ,
ਤਿਹ ਘਟਿ ਬ੍ਰਹਮੁ ਨਿਵਾਸਾ ।

ਆਪ ਖੁਦ ਐਸੇ ਆਦਰਸ਼ਕ ਮਨੁਖ ਸਨ, ਆਪ ਨੇ ਹਰਖ ਸੋਗ ਸੁਖ ਦੁਖ ਤੇ ਮਾਨ ਅਪਮਾਨ ਸਮ ਕਰ ਜਾਨਣ ਦੀ ਸ਼ਕਤੀ ਉਸ :

'ਠਾਕੁਰ ਗਾਈਐ ਆਤਮ ਰੰਗ'

ਤੋਂ ਪਾਈ ਸੀ ਜਿਸ ਦੀ ਕਮਾਈ ਦੇ ਬਕਾਲੇ 22 ਸਾਲਾ ਜੀਵਨ ਕਾਲ ਅੰਦਰ ਆਪ ਕਰ ਚੁਕੇ ਸਨ। ਆਪ ਲਈ ਗੁਰੂ ਅਰਜਨ ਦੇਵ ਜੀ ਦਾ ਇਹ ਫੁਰਮਾਨ ਜੀਵਨ ਆਦਰਸ਼

ਬਣ ਚੁਕਾ ਸੀ :

'ਜਾ ਕਉ ਹਰਿ ਰੰਗ ਲਾਗਉ,
ਇਸ ਜੁਗ ਮਹਿ ਸੋ ਕਹੀਅਤ ਹੈ ਸੂਰਾ
ਆਤਮ ਜਿਣੈ ਸਗਲ ਵਸ ਤਾ ਕੈ
ਜਾ ਕਾ ਸਤਿਗੁਰ ਪੂਰਾ'

ਹਰਿ ਰੰਗ ਰੰਗਿਆ ਆਪ ਦਾ ਹਿਰਦਾ ਹਰ ਤਰਾਂ ਦੇ ਦੁਨੀਆਵੀ ਡਰਾਂ ਵਲੋਂ ਮੁਕਤ ਹੋ ਚੁਕਾ ਸੀ। ਪਰ ਆਪ ਦਾ ਵਿਸ਼ਵਾਸ਼ ਸੀ ਕਿ ਕਿਸੇ ਨੂੰ ਡਰ ਦੇਣਾ ਡਰ ਮੰਨਣ ਤੋਂ ਵੀ ਮਾੜਾ ਹੈ ਕਿਉਂਕਿ ਦੂਜੇ ਨੂੰ ਡਰਾਉਣ ਵਾਲਾ ਹਉਮੈ ਅੰਦਰ ਗ੍ਰਸਤ ਹੁੰਦਾ ਹੈ ਉਹ ਆਪਣੇ ਆਪ ਵਿਚ ਇਉਂ ਸੋਚਦਾ ਹੈ :

'ਹਉ ਮਾਰਉ ਹਉ ਬੰਧਉ ਛੋਡਉ,
ਕੋ ਨਾਹੀ ਮੁਝੇ ਸਮਾਨੀ'

ਨ ਕੇਵਲ ਵਿਅਕਤੀ ਰੂਪ ਅੰਦਰ ਹੀ ਕਿਸੇ ਨੂੰ ਡਰ ਦੇਣਾ ਮਾੜਾ ਹੈ ਜਮਾਇਤੀ ਤੌਰ ਡਰ ਦੇਣ ਦੀ ਕ੍ਰਿਆ ਉਸ ਤੋਂ ਭੀ ਮਾੜੀ ਹੈ, ਫਿਰ ਜਦੋਂ ਰਾਜ ਭਾਗ ਤਥਾ ਹਕੂਮਤ ਦੇ ਮਦ ਵਿਚ ਹਾਕਮ ਲੋਕ ਰਿਆਇਆ ਨੂੰ ਗੋਲੀ ਦਾ ਡਰ ਦੇਕੇ ਲੋਕਾਂ ਉਪਰ ਰਾਜ ਕਰਦੇ ਹੋਣ ਤਾਂ ਅਜੇਹਾ ਰਾਜ ਲੰਬਾ ਕਾਲ ਨਹੀਂ ਚਲਿਆ ਕਰਦਾ। ਅਜੇਹੇ ਹਾਲਾਤ ਪਰਥਾਏ ਵਿਅਕਤੀਗਤ ਹੋਵੇ ਜਾਂ ਜਮਾਇਤੀ - ਗੁਰੂ ਤੇਗ ਬਹਾਦਰ ਜੀ ਸਭ ਲਈ ਅਸੂਲ ਦੀ ਗੱਲ ਇਉਂ ਦਸਦੇ ਹਨ :

'ਭੈ ਕਾਹੂ ਕਉ ਦੇਤ ਨਹ ਨਹ ਭੈ ਮਾਨਤ ਆਨਿ
ਕਹੁ ਨਾਨਕ ਸੁਣ ਰੇ ਮਨਾ ਗਿਆਨੀ ਤਾਹਿ ਬਖਾਨਿ'

ਸਮੇਂ ਦੀ ਮੁਗਲ ਹਕੂਮਤ ਦੇਸ ਦੀ ਹਿੰਦੂ ਜਨਤਾ ਨੂੰ ਮੌਤ ਦਾ ਡਰ ਦੇ ਕੇ ਉਨ੍ਹਾਂ ਦਾ ਧਰਮ ਛੀਨ ਕਰ ਰਹੀ ਸੀ ਜੋ ਨਿਰਾ ਉਨ੍ਹਾਂ ਦੀ ਧਰਮ ਆਜ਼ਾਦੀ ਅੰਦਰ ਹੀ ਨਾਜਾਇਜ ਦਖਲ ਨਹੀਂ ਸੀ ਬਲਕਿ ਉਨ੍ਹਾਂ ਦਾ ਸਹਿਮੇ ਅਤੇ ਡਰਾਏ ਹਣਾ ਗੁਰੂ ਜੀ ਅਨੁਸਾਰ ਹਕੂਮਤ ਦਾ ਇਕ ਹੋਰ ਵਡਾ ਦੋਸ਼ ਸੀ। ਹਮੇਸ਼ਾ ਸਹਮੇ ਰਹਿਣਾ ਮਰੇ ਹੋਣ ਦੇ ਤੁਲ ਹੁੰਦਾ ਹੈ ਬਲਕਿ ਮੌਤ ਤੋਂ ਵੀ ਮਾੜਾ ਕਿਉਂਕਿ ਸਹਿਮਿਆ ਹੋਇਆ ਮਨੁਖ ਚੁੜ ਚੁੜ ਕੇ ਮਰਦਾ ਹੈ। ਜਿਸ ਦੇਸ ਦੀ ਜਨਤਾ ਹਰ ਹਮੇਸ਼ ਸਹਿਮੀ ਰਹੇ ਉਹ ਘੋਰ ਨਰਕ ਸਮਾਨ ਅਤੇ ਉਸ ਦੀ ਹਕੂਮਤ ਜਮਦੂਤਾਂ ਦੀ ਥਾਂ ਰਖਦੀ ਹੁੰਦੀ ਹੈ।

ਗੁਰੂ ਤੇਗ ਬਹਾਦਰ ਸਾਹਿਬ ਹਿੰਦੂ ਜਨਤਾ ਦਾ ਇਹ ਸਦੀਵ੍ਹੀ ਸਹਿਮ ਦੂਰ ਕਰਨਾ ਚਾਹੁੰਦੇ ਸਨ। ਆਪ ਨੇ ਆਪਣੇ ਪਿਤਾ ਗੁਰੂ ਹਰਿਗੋਬਿੰਦ ਸਾਹਿਬ ਵਲੋਂ ਮੁਗਲ ਬਾਦਸ਼ਾਹ ਸ਼ਾਹਜਹਾਨ ਦੀਆਂ ਫੌਜਾਂ ਨਾਲ ਲੜਾਈ ਸਮੇਂ ਜਾਂਚ ਕਰ ਲਈ ਸੀ ਅਤੇ ਆਪ ਦਾ ਵਿਸ਼ਵਾਸ਼ ਸੀ ਕਿ ਸਿਦਕ ਤੇ ਭਰੋਸੇ ਵਾਲੇ ਜਵਾਨਾਂ ਦੇ ਮੁਕਾਬਲੇ ਵਿਚ ਹਥੋ ਹਥ ਲੜੀ ਲੜਾਈ ਅੰਦਰ ਭਾੜੇ ਦੇ ਭਰਤੀ ਕੀਤੇ ਸਿਪਾਹੀ ਠਹਿਰ ਨਹੀਂ ਸਕਿਆ ਕਰਦੇ। ਇਸ ਵਿਸ਼ਵਾਸ਼ ਦੇ ਆਧਾਰ ਤੇ ਆਪ ਗੁਰੂ ਹਰਿਗੋਬਿੰਦ ਜੀ ਵਾਲੀ ਨੀਤੀ ਅਪਨਾਅ ਸਕਦੇ ਸਨ ਪਰ ਆਪ ਨੇ ਇਸ ਦੀ ਬਜਾਏ ਆਪ ਨੇ ਹਥ ਨ ਉਠ ਉਣ (ਅਦਮ ਤਸ਼ੱਦਦ) ਦਾ ਰਸਤਾ ਅਖਤਿਆਰ ਕੀਤਾ।

1) ਕਿਉਂਕਿ ਜਿਸ ਵਿਚਾਰਧਾਰਾ ਦੀ ਆਧਾਰਸਿਲਾ ਉਪਰ ਗੁਰਸਿਖੀ ਦਾ ਮਹਿਲ ਉਸਾਰਿਆ ਗਿਆ ਸੀ ਉਹ :
'ਸਭ ਕੋ ਮੀਤ ਹਮ ਆਪਨ ਕੀਨਾ' ਦੀ ਸੀ।

2) ਕਿਉਂਕਿ ਪਿਤਾ ਗੁਰੂ ਹਰਿਗੋਬਿੰਦ ਸਾਹਿਬ ਦਾ ਹੁਕਮ ਸੀ : ਨਿਤਾਣੇ ਨਹੀਂ ਹਣਾ ਪਰ ਵਸ ਲਗਦੇ ਤਾਣ ਵਰਤਣਾ ਨਹੀਂ ।

3) ਪਰ ਕਿਉਂਕਿ ਸ਼ਰਣ ਪਇਆਂ ਦੀ ਲਾਜ ਪਾਲਨੀ ਜ਼ਰੂਰੀ ਸੀ :

'ਬਾਹਿ ਜਿਨ੍ਹਾਂ ਦੀ ਪਕੜੀਐ,
ਸਿਰ ਦੀਜੈ ਬਾਹ ਨ ਛੋੜੀਐ'

ਇਸ ਲਈ ਆਪ ਨੇ ਇਸ ਦਾ ਸਮੁਚਾ ਬੋਝ ਆਪਣੇ ਸਿਰ ਲੈਣ ਦਾ ਫੈਸਲਾ ਕੀਤਾ ਜੋ ਨਿਜ ਦੀ ਬਲੀ ਦੇਣ ਦਾ ਨਿਸਚਾ ਧਾਰੇ ਬਿਨਾਂ ਸੰਭਵ ਨਹੀਂ ਸੀ,

4) ਅਤੇ ਕਿਉਂਕਿ ਗੁਰੂ ਜੀ ਦਾ ਇਹ ਵਿਸ਼ਵਾਸ ਵੀ ਸੀ ਕਿ ਜਨਤਾ ਅੰਦਰ ਜਾਗ੍ਰਤ ਪੈਦਾ ਕਰਨ ਲਈ ਸ਼ਹੀਦੀ ਜ਼ਰੂਰੀ ਸੀ । ਸੋ ਆਪ ਨੇ ਕਸ਼ਮੀਰੀ ਬ੍ਰਾਹਮਣਾ ਦੇ ਵਫ (ਡੇਪੂਟੇਸ਼ਨ) ਜਿਨ੍ਹਾਂ ਹਿੰਦੂ ਧਰਮ ਦੀ ਰਖਿਆ ਲਈ ਆਪ ਦੀ ਸ਼ਰਣ ਤਕਾਈ ਸੀ, ਨੂੰ ਇਹ ਸੁਝਾਉ ਦਿਤਾ ਕਿ ਮੁਗਲ ਹਕੂਮਤ ਨੂੰ ਕਹਿ ਦੇਣ ਕਿ ਅਗਰ ਗੁਰੂ ਤੇਗ ਬਹਾਦਰ ਆਪਣਾ ਧਰਮ ਤਿਆਗ ਦੇਣ ਅਤੇ ਮੁਸਲਮਾਨ ਹੋ ਜਾਣ ਤਾਂ ਸਮੁਚੀ ਹਿੰਦੂ ਜਨਤਾ ਐਸਾ ਕਰ ਲਵੇਗੀ ।

ਆਪ ਨੂੰ ਇਹ ਯਕੀਨ ਵੀ ਸੀ ਕਿ ਹਕੂਮਤ ਆਪ ਦੇ ਬ੍ਰਾਹਮਣਾ ਪ੍ਰਤੀ ਦਿਤੇ ਸੁਝਾਉ ਨੂੰ ਝਟ ਮੰਨ ਲਵੇਗੀ, ਸੋ ਗੁਰੂ ਜੀ ਨੇ ਆਪਣੇ ਆਪ ਹੀ ਗ੍ਰਿਫਤਾਰੀ ਲਈ ਪੇਸ਼ ਹੋ

ਜਾਣ ਦਾ ਫੈਸਲਾ ਕੀਤਾ ਅਤੇ ਦਿਲੀ ਵਲ ਰਵਾਨਾ ਹੋ ਗਏ ।

ਗ੍ਰਿਫਤਾਰੀ ਪਿਛੋਂ ਦਿਲੀ ਲੋਹੇ ਦੇ ਪਿੰਜਰੇ ਅੰਦਰ ਰਖ ਕੇ ਆਪ ਨੂੰ ਅਨੇਕ ਤਸੀਹੇ ਦਿਤੇ ਗਏ ਅਤੇ ਹੋਰ ਭ ਭੀਤ ਕਰਨ ਲਈ ਆਪ ਦੇ ਵੇਖਦੇ ਭਾਈ ਮਤੀ ਦਾਸ ਨੂੰ ਆਰੇ ਨਾਲ ਦੋ ਫਾੜ ਚੀਰਿਆ ਗਿਆ, ਭਾਈ ਦਿਆਲੇ ਨੂੰ ਖੋਲਦੇ ਪਾਣੀ ਦੀ ਦੇਗ ਅੰਦਰ ਉਬਾਲਿਆ ਗਿਆ, ਅਤੇ ਭਾਈ ਸਤੀਦਾਸ ਨੂੰ ਰੂੰ ਵਿਚ ਲਪੇਟ ਕੇ ਜੀਊਂਦੇ ਜਲਾ ਦਿਤਾ ਗਿਆ । ਜ਼ਾਲਮ ਹਕੂਮਤ ਦਾ ਖਿਆਲ ਸੀ ਕਿ ਗੁਰੂ ਜੀ ਅਜੇਹੇ ਸਰੀਰਕ ਕਸ਼ਟਾਂ ਦੇ ਡਰ ਮੂਹਰੇ ਝੁਕ ਜਾਣਗੇ ਪਰ ਗੁਰੂ ਜੀ ਤਾਂ :

'ਭੈ ਕਾਹੂ ਕਉ ਦੇਤਿ ਨਹ ਨਹ ਭੈ ਮਾਨਤ ਆਨਿ'

ਦੇ ਧਾਰਨੀ ਸਨ, ਉਨ੍ਹਾਂ ਨੂੰ ਅਜੇਹੇ ਡਰ ਕਿਵੇਂ ਡੁਲਾ ਸਕਦੇ ਸਨ । ਆਪ ਸ਼ਹੀਦ ਹੋ ਗਏ ਪਰ ਜ਼ੁਲਮ ਸਾਮ੍ਹਣੇ ਝੁਕੇ ਨਹੀਂ । ਆਪ ਦਾ ਨਿਸ਼ਾਨਾ ਸਚ ਧਰਮ ਦੀ ਬਹਾਲੀ ਸੀ ਜਿਸ ਧਰਮ ਦੀ ਤਸ਼ਰੀਹ (ਵਿਆਖਿਆ) ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੀ ਜੀਵਨ ਕਥਾ ਲਿਖਦੇ ਹੋਇ ਕੀਤੀ ਹੈ :

ਗੁਰੂ ਗੋਬਿੰਦ ਸਿੰਘ ਸਾਹਿਬ ਦੀ ਇਹ ਸਵੈ ਜੀਵਨੀ ਬਿਚਿਤ੍ਰ ਨਾਟਕ ਦੇ ਨਾਮ ਨਾਲ ਪ੍ਰਸਿਧ ਹੈ । ਇਸ ਦੇ ਛੇਵੇਂ ਅਧਿਆਇ ਦਾ ਅਰੰਭ ਆਪ :

'ਅਬ ਮੈ ਅਪਨੀ ਕਥਾ ਬਖਾਨੋ'

ਨਾਲ ਕਰਦੇ ਹਨ । ਇਸ ਦੇ 29ਵੇਂ ਬੰਦ ਵਿਚ 'ਅਕਾਲ ਪੁਰਖ ਵਾਚ' ਦੇ ਸਿਰਲੇਖ ਹੇਠ ਆਪ ਅਕਾਲ ਪੁਰਖ ਵਲੋਂ ਉਨ੍ਹਾਂ ਪ੍ਰਤੀ ਕਹੇ ਸ਼ਬਦ ਇਉਂ ਦਰਜ ਕਰਦੇ ਹਨ :

'ਮੈਂ ਅਪਨਾ ਸੁਤ ਤੋਹਿ ਨਿਵਾਜਾ,
ਪੰਥ ਪ੍ਰਚੁਰ ਕਰਬੇ ਕਹ ਸਾਜਾ'
ਜਾਹਿ ਤਹਾਂ ਤੈਂ ਧਰਮ ਚਲਾਇ
ਕਬੁਧਿ ਕਰਨ ਤੇ ਲੋਕ ਹਟਾਇ ।

ਅਗੇ ਜਾ ਕੇ 42 ਅਤੇ 43ਵੇਂ ਬੰਦਾਂ ਵਿਚ ਆਪ ਅਕਾਲ ਪੁਰਖ ਦੇ ਹੁਕਮ ਦੇ ਹਵਾਲੇ ਨਾਲ ਦਸਦੇ ਹਨ ਕਿ ਮੇਰਾ ਇਸ ਜਗਤ ਵਿਚ ਆਉਣਾ ਕਿਸ ਲਈ ਹੋਇਆ : ਇਹ ਬੰਦ ਹਨ .

'ਹਮ ਇਹ ਕਾਜ ਜਗਤ ਮੋ ਆਏ
ਧਰਮ ਹੇਤ ਗੁਰਦੇਵ ਪਠਾਏ,
ਜਹਾ ਤਹਾ ਤੁਮ ਧਰਮ ਬਿਥਾਰੋ,
ਦੁਸਟ ਦੋਖਯਨਿ ਪਕਰਿ ਪਛਾਰੋ' 42
ਯਾਹੀ ਕਾਜ ਧਰਾ ਹਮ ਜਨਮੰ
ਸਮਝ ਲੇਹੁ ਸਾਧੂ ਸਭ ਮਨਮੰ
ਧਰਮ ਚਲਾਵਨ ਸੰਤ ਉਬਾਰਨ,
ਦੁਸਟ ਸਭਨ ਕੋ ਮੂਲ ਉਪਾਰਨ । 43

ਧਰਮ ਚਲਾਉਣ ਦੀ ਕ੍ਰਿਆ ਤਾਂ ਆਦਿ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਨੌਂ ਗੁਰੂ ਸਾਹਿਬਾਨ ਨੇ ਆਦਿ ਗੁਰੂ ਜੀ ਦੀ ਚਲਾਈ ਪੰਜ ਨੁਕਤੀ ਲੋਕ ਲਹਿਰ ਅਨੁਸਾਰ ਹਰ ਪਖੋਂ ਸੰਪੂਰਨ ਕੀਤੀ ਸੀ ਬਲਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਸ਼ਸਤਰ ਦੀ ਵਰਤੋਂ ਨੂੰ ਲੋਕ ਲਹਿਰ ਅੰਦਰ ਸ਼ਾਮਲ ਕਰਕੇ ਧਰਮ ਦਾ ਸ਼ਕਤੀਸ਼ਾਲੀ ਹੋਣਾ ਭੀ ਨਿਸਚੇ ਕਰ ਦਿਤਾ ਸੀ। ਪ੍ਰੰਤੂ ਕਬੁਧ ਕਰਨ ਤੋਂ ਹਟਾਉਣ ਅਤੇ ਧਰਮ ਦੇ ਦੋਖੀਆਂ (ਵੈਰੀਆਂ) ਨੂੰ ਪਛਾੜਨਾ ਬਲਕਿ ਜੜ੍ਹੋਂ ਪੁਟ ਦੇਣ ਦਾ ਕੰਮ ਬਾਕੀ ਸੀ ਜਿਸ ਲਈ 'ਪੰਥ ਪ੍ਰਚੁਰ'

ਕਰਨਾ ਜ਼ਰੂਰੀ ਸੀ। ਵੈਰੀ ਦੇ ਸੰਘਾਰ ਲਈ ਅਜੇਹੀ ਜਮਾਤ (ਪੰਥ) ਦੀ ਲੋੜ ਸੀ ਜਿਸ ਦਾ ਹਰ ਬਸ਼ਰ (ਮੈਂਬਰ) ਮਰਜੀ-ਵੜਾ ਹੋਵੇ। ਸੋ ਇਹ ਨਿਸਚੇ ਕਰਨ ਲਈ ਕਿ ਆਇਆ ਗੁਰੂ ਕੇ ਸਿਖਾਂ ਨੇ ਮਰਜੀਉੜੇ ਹੋਣਾ ਗ੍ਰਹਿਨ ਕਰ ਲਿਆ ਹੋਇਆ ਆਪਨੇ ਤੇਜ਼ ਧਾਰ ਤਲਵਾਰ ਹੇਠ ਇਨ੍ਹਾਂ ਦੀ ਪਰਖ ਕੀਤੀ ਅਤੇ ਜਦੋਂ ਸਿਖਾਂ ਦੀ ਪਰਖ ਅੰਦਰ ਪੂਰ ਉਤਰਨ ਦਾ ਆਪ ਨੂੰ ਯਕੀਨ ਹੋ ਗਿਆ ਤਾਂ ਆਪ ਨੇ ਅਕਾਲ ਪੁਰਖ ਦੇ 'ਪੰਥ ਪ੍ਰਚੁਰ' ਵਾਲੇ ਹੁਕਮ ਦੀ ਤਾਮੀਲ ਅਤੇ ਇਸ ਪੰਥ ਨੂੰ 'ਗੁਰੂ ਨਾਨਕ ਲੋਕ ਲਹਿਰ' ਦੇ ਅਨੁਸਾਰ ਰਖਣ ਦੇ ਲਈ ਹੇਠ ਲਿਖੇ ਸਾਧਨ ਕੀਤੇ। ਜੋ ਪੰਜ ਸਿਖ ਗੁਰੂ ਜੀ ਦੀ ਪਰਖ ਵਿਚ ਪੂਰੇ ਉਤਰੇ ਸਨ, ਉਨ੍ਹਾਂ ਵਿਚ ਭਾਈ ਦਇਆ ਰਾਮ ਖਤ੍ਰੀ, ਧਰਮ ਦਾਸ ਜੱਟ, ਹਿੰਮਤ ਰਾਮ ਝੀਊਰ, ਮੁਹਕਮ ਚੰਦ ਛੀਂਬਾ ਅਤੇ ਸਾਹਿਬ ਰਾਮ ਨਾਈ ਸੀ। ਗੁਰੂ ਜੀ ਨੇ ਖੰਡੇ ਬਾਟ ਦਾ ਅੰਮ੍ਰਿਤ ਤਿਆਰ ਕੀਤਾ ਉਕਤ ਅਡ ਅਡ ਜ਼ਾਤੀਆਂ ਦੇ ਬੰਦਿਆਂ ਨੂੰ ਇਕੋ ਬਾਟੇ ਵਿਚੋਂ ਅੰਮ੍ਰਿਤ ਪਿਲਾਇਆ, ਪੰਜਾਂ ਨੂੰ ਸਿੰਘ ਦਾ ਅਲਵਾ ਦਇਆ ਸਿੰਘ ਧਰਮ ਸਿੰਘ ਆਦਿ ਨਾਮ ਦਿਤੇ, ਸਾਰਿਆਂ ਦੇ ਇਕ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਸਪੁਤਰ, ਅਤੇ ਇਕੋ ਇਕ ਵਾਹਿਗੁਰੂ ਜੀ ਦੇ ਖਾਲਸਾ ਹੋਣ ਦਾ ਮਾਨ ਦਿਤਾ। ਕਿਉਂਕਿ ਹਰ ਜ਼ਾਤ ਤਥਾ ਸੰਗਠਨ ਕਿਸੇ ਨਿਆਰੇ ਰੂਪ ਰਹਿਣੀ ਤੋਂ ਬਿਨਾ ਜਾਣਿਆ ਨਹੀਂ ਜਾਂਦਾ ਅਤੇ ਨ ਉਨ੍ਹਾਂ ਵਿਚਾਲੇ ਨੇੜਤਾ (cohesion) ਹੋ ਸਕਿਆ ਕਰਦੀ ਹੈ ਇਸ ਲਈ ਉਨ੍ਹਾਂ ਨੂੰ ਪੰਜ ਕਕਾਰੀ ਰਹਿਤ ਰਹਿਣੀ ਅਤੇ ਪੰਜ ਗੁਰਬਾਣੀਆਂ ਦੇ ਨਿਤਾਪ੍ਰਤੀ ਚਿੰਤਨ ਤੇ ਅਭਿਆਸ ਲਈ ਪਾਬੰਦ ਕੀਤਾ। ਅਜ਼ੇਹੇ ਨਿਆਰ ਜੀਵਨ ਵਾਲੇ ਸਿੰਘਾਂ ਨੂੰ 'ਵਾਹਿਗੁਰੂ ਜੀ ਕਾ

ਖਾਲਸਾ ਕਿਹਾ ਬਲਕਿ ਇਸ ਦੀ ਚਿਤਾਉਣੀ ਹਮੇਸ਼ਾ ਦੇਂਦੇ ਰਹਿਣ ਲਈ ਸਮੁਚੇ ਤੋਰ ਹੁਕਮ ਦਿਤਾ ਕਿ ਜਦੋਂ ਅਤੇ ਜਿਥੇ ਵੀ ਸਿੰਘ ਕਿਸੇ ਦੂਜੇ ਸਿੰਘ ਨੂੰ ਮਿਲੇ ਉਹ ਆਪਸ ਵਿਚ ਇਕ ਦੂਜੇ ਨੂੰ 'ਵਾਹਿਗੁਰੂ ਜੀ ਕਾ ਖਾਲਸਾ - ਵਾਹਿਗੁਰੂ ਜੀ ਕੀ ਫਤਿਹ' ਬੁਲਾਉਣ ਤਾਂ ਕਿ ਉਨ੍ਹਾਂ ਨੂੰ ਦ੍ਰਿੜ ਹੋਵੇ ਕਿ ਉਹ ਖਾਲਸਾ ਪਥ ਦੇ ਅੰਗ ਹਨ। ਇਉਂ ਨਹੀਂ ਜਿਵੇਂ ਕਿਸੇ ਸਭਾ ਸਸਾਇਟੀ ਦੇ ਮੈਂਬਰ ਆਪੋ ਵਿਚ ਇਕ ਦੂਜੇ ਦੇ ਨੇੜੇ ਹੁੰਦੇ ਹਨ, ਸਗੋਂ ਇਉਂ ਜਿਵੇਂ ਉਹ ਇਕ ਸਰੀਰ ਦੇ ਅੰਗ ਹੁੰਦੇ ਹਨ। ਖਾਲਸਾ ਪੰਥ ਇਕ ਸਰੀਰ ਹੈ ਤੇ ਹਰ ਸਿੰਘ ਉਸ ਸਰੀਰ ਦਾ ਅੰਗ ਹੈ। ਜਿਵੇਂ ਸਰੀਰ ਦਾ ਹਰ ਅੰਗ ਸਰੀਰ ਨਾਲ ਜੁੜਿਆ ਰਹਿ ਕੇ ਹੀ ਜੀਉਂਦਾ ਰਹਿ ਸਕਦਾ ਹੈ, ਸਰੀਰ ਨਾਲੋਂ ਟੁਟ ਕੇ ਨਹੀਂ, ਇਉਂ ਹਰ ਸਿੰਘ ਖਾਲਸਾ ਪੰਥ ਨਾਲ ਜੁੜਿਆ ਰਹਿ ਕੇ ਹੀ ਸਿੰਘ ਹੈ ਇਸ ਤੋਂ ਬਿਨਾਂ ਨਹੀਂ। ਗੁਰੂ ਕਾਲ ਤੋਂ ਪਿਛੋਂ ਲਗਪਗ ਤਿੰਨ ਸੌ ਸਾਲ ਸਿਖ ਦਾ ਇਤਿਹਾਸ ਇਸ ਦਾ ਗਵਾਹ ਹੈ ਕਿ ਜਦੋਂ ਵੀ ਕੋਈ ਸਿੰਘ ਪੰਥ ਨਾਲੋਂ ਟੁਟ ਉਹ ਖਤਮ ਹੋ ਗਿਆ। ਪਰ ਖਾਲਸਾ ਪੰਥ ਦਾ ਇਹ ਵੀ ਬਿਰਦ ਹੈ ਕਿ :

'ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ,
ਤਾਂ ਪਿਛਲੇ ਆਉਗੁਣ ਬਖਸ਼ਿ ਲਇਆ 307

'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ ਬੁਲਾਉਣ ਨਾਲ ਕੇਵਲ ਫਤਿਹ ਬੁਲਾਉਣ ਵਾਲਿਆਂ ਅੰਦਰ ਨੇੜਤਾ (cohesion) ਦਾ ਅਹਿਸਾਸ ਹੀ ਜਾਗਦਾ ਹੈ ਸਗੋਂ ਵਾਹਿਗੁਰੂ ਜੀ ਦੇ ਹੋਣ ਦੀ ਅਨੁਭਵਤਾ ਇਹ ਨਿਸਚਾ ਵੀ ਬਨ੍ਹਾਉਂਦੀ ਹੈ ਕਿ ਜਦੋਂ ਵਾਹਿਗੁਰੂ ਦੇ ਹੋ ਗਏ ਤਾਂ ਸਾਰੀ ਲੱਜਿਆ ਤੇ ਸੰਭਾਲ ਦੀ ਚਿੰਤਾ ਉਸ ਨੂੰ ਹੋਵੇਗੀ :

'ਜਾ ਕਾ ਸਭੁ ਕਿਛੁ ਤਾ ਕਾ ਹੋਇ,
ਨਾਨਕ ਤਾਂ ਕਉ ਸਦਾ ਸੁਖੁ ਹੋਇ'
ਅਤੇ 'ਜਾ ਕਾ ਮੀਤੁ ਸਾਜਨੁ ਹੈ ਸਮੀਆ,
ਤਿਸੁ ਜਨ ਕਉ ਕਹੁ ਕਾ ਕੀ ਕਮੀਆ' 186

ਉਸ ਦੇ ਸਾਰੇ ਡਰ ਭਉ ਦੂਰ ਹੋ ਕੇ 'ਨਿਸਚੈ ਕਰ ਅਪਨੀ ਜੀਤ ਕਰਉ' ਦਾ ਵਿਸਵਾਸ਼ ਦ੍ਰਿੜ ਹੋ ਜਾਵੇਗਾ, ਅਜਹੀ ਹੈ ਮਹਾਨਤਾ ਸਿੰਘਾਂ ਦੀ ਹਰ ਮਿਲਣੀ ਤੇ :

'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ' ਬੁਲਾਉਣ ਦੀ, ਬਸ਼ਰਤੇ ਕਿ ਸਾਡੇ ਅੰਦਰ 'ਵਾਹਿਗੁਰੂ ਜੀ ਕਾ ਖਾਲਸਾ' ਹੋਣ ਦਾ ਵਿਸਵਾਸ਼ ਦ੍ਰਿੜ ਹੋਵੇ। ਕਿਤਨੀ ਗਜ਼ਬ ਦੀ ਦੇਣ ਹੈ ਗੁਰੂ ਗੋਵਿੰਦ ਸਿੰਘ ਸਾਹਿਬ ਜੀ ਦੀ ਸਿਖਾਂ ਨੂੰ ਮਹਿਜ਼ ਇਸ ਫਤਿਹ ਦੀ। ਕਾਸ਼ ! ਕਿ ਅਸੀਂ ਇਸ ਵਡਿ-ਆਈ ਨੂੰ ਜਾਣਿਆ ਹੁੰਦਾ ! (ਅਸੀਂ ਗੁਰੂ ਦੀ ਬਖਸ਼ੀ ਫਤਿਹ ਬੁਲਾਉਣ ਤੋਂ ਭੀ ਸੰਕੋਚ ਧਾਰਨ ਕਰ ਲਿਆ ਹੋਇਆ ਹੈ ਅਤੇ ਇਸ ਅਰਥ ਭਰਪੂਰ 'ਫਤਿਹ' ਦੀ ਬਜਾਏ 'ਸਤਿ ਸ੍ਰੀ ਅਕਾਲ' ਜੋ ਸਿੰਘਾਂ ਦਾ ਜੰਗੀ ਨਾਹਰਾ (war slogan) ਹੈ, ਨੂੰ ਆਪਸੀ ਮਿਲਣੀ ਤੇ ਬੁਲਾਉਂਦੇ ਹਾਂ ਜੋ ਗੁਰੂ ਆਸ਼ੇ ਅਨਕੂਲ ਨਹੀਂ ਸਿੰਘ ਦੇ ਸਿੰਘ ਨੂੰ ਮਿਲਣ ਤੇ :

'ਵਾਹਿਗੁਰੂ ਜੀ ਕਾ ਖਾਲਸਾ'

ਕਹਿਣਾ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਮਹਾਨ ਉਦੇਸ਼ ਦੀ ਚਿਤਾਉਣੀ ਤੋਂ ਇਲਾਵਾ ਸਿੰਘਾਂ ਦੀ ਆਪੋ ਵਿਚ ਨੇੜਤਾ ਦਾ ਲਖਾਇਕ ਹੈ ਜਿਸ ਨੂੰ ਭੁਲਣਾ ਨਹੀਂ ਚਾਹੀਦਾ।

ਐਸੇ ਖਾਲਸੇ ਬਾਰੇ ਗੁਰੂ ਗੋਬਿੰਦ ਸਿੰਘ ਜੀ ਨੇ ਫਿਰ ਕਿਹਾ :

ਖਾਲਸਾ ਮੇਰੀ ਜਾਨ ਕੀ ਜਾਨ,
ਖਾਲਸਾ ਮੇਰੇ ਪਿੰਡ ਅਰ ਪ੍ਰਾਨ'
ਅਤੇ ਇਨ ਹੀ ਕ੍ਰਿਪਾ ਕੇ ਸਜ ਹਮ ਹੈਂ,
ਨਹੀਂ ਮੋ ਸੋ ਗਰੀਬ ਕਰੋਰ ਪਰ'

ਅਜ ਦੀ ਸਿਆਸਤ ਦੀ ਸ਼ਬਦਾਵਲੀ ਵਿਚ ਗੁਰੂ ਗੋਬਿੰਦ ਸਿੰਘ ਸਾਹਬ ਨੂੰ ਲੋਕਤੰਤਰੀ (democratic) ਵਿਚਾਰਧਾਰਾ ਦਾ ਨਿਰਮਾਤਾ ਕਿਹਾ ਜਾਵੇਗਾ। ਪਰ ਇਉਂ ਕਹਿਣ ਵਾਲੇ ਸਿਆਸਤਦਾਨ ਭੁਲ ਜਾਂਦੇ ਹਨ ਕਿ ਜਿਸ ਖਾਲਸੇ ਨੂੰ ਗੁਰੂ ਜੀ ਨੇ ਏਨੀ ਵਡਿਆਈ ਦਿਤੀ ਹੈ ਉਹ 'ਵਾਹਿਗੁਰੂ ਜੀ ਕਾ ਖਾਲਸਾ' ਹੈ ਵਾਹਿਗੁਰੂ ਜੀ ਦਾ ਹੋਣਾ ਉਸ ਦੀ ਲਾਜ਼ਮੀ ਸ਼ਰਤ ਹੈ। ਬਾਬਾ ਫਰੀਦ ਜੀ, ਵਾਹਿਗੁਰੂ ਵਲੋਂ ਕਹਿੰਦੇ ਹਨ,

'ਫਰੀਦਾ ਜੇ ਤੂੰ ਮੇਰਾ ਹੋਇ ਰਹਹਿ,
ਸਭੁ ਜਗੁ ਤੇਰਾ ਹੋਇ' 1382

ਇਉਂ ਹੋਇਆ 'ਪੰਥ ਪ੍ਰਚੁਰ' ਜਿਸ ਦੇ ਸਾਜਨ ਦਾ ਹੁਕਮ ਅਕਾਲ ਪੁਰਖ ਪਾਸੋਂ ਲੈ ਕੇ ਗੁਰੂ ਜੀ ਆਏ ਸਨ। ਗੁਰੂ ਜੀ ਦਾ ਫੁਰਮਾਨ ਹੈ :

'ਖਾਲਸਾ ਅਕਾਲ ਪੁਰਖ ਕੀ ਫਉਜ
ਪ੍ਰਗਟਿਓ ਖਾਲਸਾ ਪਾਰ ਬ੍ਰਹਮ ਕੀ ਮਉਜ'

ਅਕਾਲ ਪੁਰਖ ਦੀ ਫਉਜ ਹੋਣ ਦੇ ਨਾਤੇ ਖਾਲਸਾ ਕਹੇ ਜਾਣ ਵਾਲਾ ਹਰ ਬਸ਼ਰ (ਮਨੁਖ ਤਥਾ ਇਸਤਰੀ) ਉਸ ਫਉਜ ਦਾ ਸਿਪਾਹੀ ਹੈ ਅਤੇ ਖਾਲਸਈ ਜ਼ਬਤ(discipline) ਦਾ ਧਾਰਨੀ ਹੈ। ਖਾਲਸਾ ਫੌਜ ਜ਼ਿੰਮੇਵਾਰ ਹੈ :

'ਧਰਮ ਚਲਾਵਨ ਸੰਤ ਉਬਾਰਨ,
ਦੁਸ਼ਟ ਸਭਨ ਕੋ ਮੂਲ ਉਪਾਰਨ' ਲਈ।

ਦੂਜੀ ਗੱਲ :

'ਪ੍ਰਗਟਿਓ ਖਾਲਸਾ ਪਾਰਬ੍ਰਹਮ ਕੀ ਮਉਜ'

ਦੀ ਹੈ। 'ਮਉਜ' ਚਾਵਾਂ ਤੇ ਖੁਸ਼ੀਆ ਭਰੀ ਦਸ਼ਾ ਦਾ ਨਾਮ ਹੈ ਅਤੇ ਚੜ੍ਹਦੀ ਕਲਾ ਅੰਦਰ ਵਿਚਰਦੇ ਹੋਣ ਦੀ ਨਿਸ਼ਾਨੀ ਹੈ। ਮਉਜ ਅੰਦਰ ਕੀਤੀ ਗੱਲ ਮਿਠੀ ਤੇ ਪਿਆਰੀ ਪਿਆਰੀ ਲਗਿਆ ਕਰਦੀ ਹੈ ਅਤੇ ਜਦੋ ਵੀ ਉਸ ਦਾ ਧਿਆਨ ਆਵੇ ਜਾਂ ਉਹ ਵਾਪਰੀ ਦਿਸੇ ਤਾਂ ਮਨ ਹੁਲਾਸ ਫੜਦਾ ਹੈ। ਸੋ ਪਾਰ ਬ੍ਰਹਮ ਦੀ ਮਉਜ ਤੋਂ ਖਾਲਸ ਦੀ ਉਤਪਤੀ ਖਾਲਸੇ ਉਪਰ ਵਾਹਿਗੁਰੂ ਦੀ ਮਿਹਰ ਤੇ ਪਿਆਰ ਦ੍ਰਿਸ਼ਟ ਹੋਣ ਦਾ ਲਖਾਇਕ ਹੈ।

ਫਿਰ ਖਾਲਸਾ ਫੋਜ ਦੀ ਸਾਜਨਾ ਗੁਰੂ ਗੋਬਿਦ ਸਿੰਘ ਸਾਹਿਬ ਦੇ ਮਿਸ਼ਨ :

'ਧਰਮ ਚਲਾਵਨ ਸੰਤ ਉਬਾਰਨ,
ਦੁਸ਼ਟ ਸਭਨ ਕੋ ਮੂਲਿ ਉਪਾਰਨ'

ਲਈ ਕੀਤੀ ਗਈ ਸੀ ਅਥਵਾ ਖਾਲਸਾ ਸਜਿਆ ਗਿਆ ਸੀ। 1) ਧਰਮ ਦੀ ਵਰਿਧੀ 2) ਧਰਮੀ ਤੇ ਭਲੇ ਪੁਰਖਾਂ ਦੀ ਰਖਿਆ ਅਤੇ 3) ਧਰਮ ਦੇ ਵਿਰੋਧੀ ਦੁਸ਼ਟਾਂ ਤੇ ਧਰਮ ਦੋਖੀਆਂ ਦੀ ਜੜ੍ਹ ਪੁਟਣ ਲਈ।

ਇਉਂ ਖਾਲਸਾ ਪੰਥ ਦੀ ਸਾਜਨਾ ਅਤੇ ਹੋਰ ਸਾਰਾ ਕੁਛ ਜੋ ਗੁਰੂ ਗੋਬਿੰਦ ਸਿਘ ਸਾਹਿਬ ਨੇ ਆਪਣੇ ਗੁਰਤਾ ਦੇ ਕਾਲ (1675 ਤੋਂ 1708) ਅੰਦਰ ਕੀਤਾ ਉਹ ਗੁਰੂ ਨਾਨਕ ਦੇਵ ਜੀ ਦੀ ਲੋਕ ਲਹਿਰ ਨੂੰ ਸਿਖਰ ਤੇ ਲੈ ਜਾਣ ਅਤੇ ਗੁਰੂ ਨਾਨਕ ਦੇਵ ਮਿਸ਼ਨ ਦੀ ਸੰਪੂਰਨਤਾ ਲਈ ਸੀ। ਆਪ ਦੀ ਬਾਣੀ ਰਚਨਾ ਵਿਸ਼ੇਸ਼ ਕਰਕੇ ਜਾਪ ਸਾਹਿਬ ਅਤੇ ਅਕਾਲ ਉਸਤਤ ਆਪ ਦੇ ਪ੍ਰਭੂ ਏਕਤਾ ਦੇ ਵਿਸ਼ਵਾਸ਼ ਦੀ ਤਸਵੀਰ ਹਨ। ਮਿਸਾਲ ਦੇ ਤੌਰ ਆਪ ਖਾਲਸੇ ਅਤੇ ਉਸ ਦੇ ਪੂਰਖ

ਇਸ਼ਟ ਬਾਰੇ ਫੁਰਮਾਉਂਦੇ ਹਨ :

'ਜਾਗਤ ਜੋਤਿ ਜਪੈ ਨਿਸ ਬਾਸਰ,
ਏਕ ਬਿਨਾ ਮਨਿ ਨੈਕ ਨ ਆਨੈ'
'ਪੂਰਨ ਜੋਤਿ ਜਗੈ ਘਟ ਮੈ
ਤਬ ਖਾਲਸਾ ਤਾਹਿ ਨਿਖਾਲਸ ਜਾਨੈ'

ਅਤੇ 'ਕਰਤਾ ਕਰੀਮ ਸੋਈ ਰਾਜ਼ਕ ਰਹੀਮ ਓਹੀ,
ਦੂਸਰੋ ਨ ਭੇਦ ਕੋਈ ਭੂਲਿ ਭ੍ਰਮ ਮਾਨਬੋ'

ਮਨੁਖੀ ਸਮਾਨਤਾ ਬਾਰੇ ਆਪ ਦਾ ਫੁਰਮਾਨ ਹੈ :

'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ'

ਜੋ ਮਨੁਖੀ ਸਾਝ ਸਾਂਝੀਆਂ ਸੰਗਤਾਂ ਪੰਗਤਾਂ, ਸਾਂਝੇ ਸੁੰਦਰ ਮੰਦਰ ਅਤੇ ਸਾਂਝੇ ਗ੍ਰੰਥ ਸਾਹਿਬ ਦੁਆਰਾ ਪ੍ਰਚਾਰੀ ਗਈ ਸੀ ਉਸ ਨੂੰ ਇਕੋ ਇਕ ਬਾਟੇ ਤੇ ਛਕਾਏ ਸਰਬ ਸਾਂਝੇ ਅੰਮ੍ਰਿਤ, ਇਕੋ ਸਾਂਝੇ ਨਾਮ 'ਸਿੰਘ' ਇਕੋ ਧਾਰਮਕ ਜ਼ਬਤ ਰਹਿਤ ਰੂਪ ਤੇ ਦਸਤਾਰ, ਇਕੋ ਜਮਾਇਤੀ ਨਾਮ ਖਾਲਸਾ, ਅਤੇ ਇਕ ਸ਼ਬਦ ਗੁਰੂ ਗ੍ਰੰਥ ਸਾਹਿਬ ਨੇ ਇਕੋ ਮਾਲਾ ਦੇ ਮਣਕਿਆਂ ਵਾਲੀ ਏਕਤਾ ਅੰਦਰ ਪਰੋ ਦਿਤਾ, ਜਿਸ ਨੇ ਜ਼ਾਤ ਵਰਨ ਊਚ ਨੀਚ ਦੇਸ ਬਦੇਸ ਦੇ ਸਾਰੇ ਭਰਮ ਮਿਟਾ ਦਿਤੇ।

ਪ੍ਰੰਤੂ ਕਿਤਨੇ ਅਫਸੋਸ ਦੀ ਗੱਲ ਹੈ ਕਿ 'ਅਸੀਂ ਇਕਾ ਬਾਣੀ ਇਕ ਗੁਰੁ ਇਕੋ ਸ਼ਬਦ ਵੀਚਾਰ' ਦੇ ਅਨੁਯਾਈ ਅਤੇ ਇਕੋ ਗੁਰੂ ਗੋਬਿੰਦ ਸਿੰਘ ਦੇ ਪੁਤਰ ਤੇ ਇਕ 'ਸਿੰਘ' ਗੋਤੀ ਹੁੰਦੇ ਹੋਏ ਭਾਂਤ ਭਾਂਤ ਦੀਆਂ ਜ਼ਾਤਾਂ ਗੋਤਾਂ ਦੇ ਵਿਤਕਰਿਆਂ ਵਿਚ ਪੈ ਗਏ ਹਾਂ।

ਕੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ;

'ਫਕੜ ਜਾਤੀ ਫਕੜੁ ਨਾਉ',
ਸਭਨਾ ਜੀਆ ਕਾ ਇਕਾ ਛਾਉ' 83

ਕਿਸੇ ਹੋਰ ਵਾਸਤੇ ਹੈ ? ਗੁਰੂ ਅਮਰਦਾਸ ਜੀ ਦੇ ਇਸ ਪਰਥਾਏ ਫਰਮਾਨ ਕਿਨੇ ਸਪਸ਼ਟ ਹਨ :

'ਜਾਤਿ ਕਾ ਗਰਬ ਨ ਕਰਿ ਮੂਰਖ ਗਵਾਰਾ,
ਇਸ ਗਰਬ ਤੇ ਚਲਹਿ ਬਹੁਤ ਵਿਕਾਰਾ । 1128

ਅਤੇ ਆਗੈ ਜਾਤਿ ਰੂਪੁ ਨ ਜਾਇ,
ਤੇਹਾ ਹੋਵੈ ਜੇਹੇ ਕਰਮ ਕਮਾਇ' 363

ਗੁਰੂ ਅਰਜਨ ਦੇਵ ਜੀ ਦਾ :

'ਏਕੁ ਪਿਤਾ ਏਕਸ ਕੇ ਹਮ ਬਾਰਕ' 64

ਅਤੇ 'ਤੂੰ ਸਾਂਝਾ ਸਾਹਿਬ ਬਾਪ ਹਮਾਰਾ'

ਤੇ 'ਸਭੇ ਸਾਂਝੀਵਾਲ ਸਦਾਇਨਿ' 97

ਇਸ ਗੱਲ ਦੀ ਦ੍ਰਿੜਤਾ ਦਿੰਦੇ ਹਨ ਕਿ ਅਸੀਂ ਸਾਰੇ ਇਕੋ ਬਾਪ ਦੇ ਜੰਮੇ ਜਾਇ ਭਰਾ ਹਾਂ । ਗੁਰੂ ਗੋਬਿੰਦ ਸਿੰਘ ਸਾਹਿਬ ਨੇ ਨਿਰਾ ਕਿਹਾ ਹੀ ਨਹੀਂ :

ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ

ਬਲਕਿ ਜਾਤੀ ਭਿੰਨ ਭੇਦ ਮਿਟਾਉਂਦੇ ਹੋਏ ਸਭ ਨੂੰ ਇਕੋ ਬਾਟੇ ਤੋਂ ਅੰਮ੍ਰਿਤ ਛਕਾ ਕੇ ਸਭ ਨੂੰ ਇਕੋ ਨਾਮ 'ਸਿੰਘ' ਦੀ ਬਖਸ਼ਸ਼ ਕੀਤੀ ਬਲਕਿ ਜਿਨ੍ਹਾਂ ਲੋਕਾਂ ਨੂੰ ਬ੍ਰਹਮਣ ਦੀ ਪਾਈ ਜਾਤ ਵੰਡ ਅਨੁਸਾਰ ਸੂਦਰ ਅਤੇ ਚੰਡਾਲ ਕਹਿ ਕੇ ਉਨ੍ਹਾਂ ਦੀ ਭਿਟ ਮੰਨੀ ਜਾਂਦੀ ਸੀ, ਜਿਸ ਦਾ ਸਿਟਾ ਅਛੂਤ (untouchables) ਸ਼੍ਰੇਣੀ ਦੀ ਹੋਂਦ ਸੀ, ਵਿਚੋਂ ਭੀ ਕੋਈ ਭੀ ਗੁਰੂ ਦੀ ਸ਼ਰਣ ਆਇਆ ਤਾਂ ਉਸ ਨੂੰ ਵੀ ਇਕੋ ਸਾਝੇ ਬਾਟੇ ਦੇ ਅੰਮ੍ਰਿਤ ਦਾ ਭਾਈਵਾਲ ਬਣਾਇਆ ਗਿਆ ਸੀ । ਇਹ ਸੀ ਅਮਲੀ ਵਰਤਾਰਾ ਗੁਰੂ ਕੇ ਹੁਕਮ :

'ਸਭ ਕੋ ਮੀਤ ਹਮ ਆਪਨ ਕੀਨਾ,
ਹਮ ਸਭਨਾ ਕੇ ਸਾਜਨ' ਦੀ

ਜੇ ਕਰ ਇਹ ਸਭ ਕੁਝ ਜਾਣਦੇ ਬੁਝਦੇ ਹੋਏ ਅਤੇ ਇਕੋ ਬਾਟੇ ਤੋਂ ਅੰਮ੍ਰਿਤ ਛਕ ਕੇ ਵੀ ਅਸੀਂ ਗੁਰੂ ਦੀ ਬਖਸ਼ੀ ਇਕੋ 'ਸਿੰਘ' ਜ਼ਾਤ ਨੂੰ ਨਹੀਂ ਅਪਨਾਇਆ ਅਤੇ ਬ੍ਰਾਹਮਣੀ ਜ਼ਾਤਾਂ ਗੋਤਾਂ ਤੋਂ ਛੁਟਕਾਰਾ ਨਹੀਂ ਪਾਇਆ ਤਾਂ ਕੀ ਅਸੀਂ ਗੁਰੂ ਗੋਬਿੰਦ ਸਿੰਘ ਦੇ ਸਿੰਘ ਹੋਏ ਜਾਂ ਬ੍ਰਾਹਮਣੀ ਸਿਖ ?

ਗੁਰੂ ਗੋਬਿੰਦ ਸਿੰਘ ਜੀ ਨੇ ਸਪਸ਼ਟ ਕਿਹਾ ਹੈ ।

'ਜਬ ਲਗ ਰਹੇ ਖਾਲਸਾ ਨਿਆਰਾ
ਤਬ ਲਗ ਤੇਜ ਦੀਆ ਮੈਂ ਸਾਰਾ
ਜਬ ਇਹ ਗਹੇ ਬਿਪਰਨ ਕੀ ਰੀਤ
ਮੈਂ ਨ ਕਰਉ ਇਨ ਕੀ ਪਰਤੀਤ'

ਜ਼ਾਤ ਗੋਤ ਨਿਰੋਲ ਬ੍ਰਾਹਮਣੀ ਰੀਤ ਹੈ-ਜੇ ਗੁਰੂ ਦੀ ਪਰਤੀਤ ਲੈਣਾ ਚਾਹੁੰਦੇ ਹੋ ਤਾਂ ਛਡੋ ਜ਼ਾਤਾਂ ਗੋਤਾਂ ਦੇ ਵਿਤਕਰੇ ਅਤੇ ਹੋ ਜਾਓ ਇਕੋ 'ਸਿੰਘ' ਗੋਤੀ ਅਤੇ 'ਵਾਹਿਗੁਰੂ ਜੀ ਕਾ ਖਾਲਸਾ' ਤਾਂ ਕਿ 'ਵਾਹਿਗੁਰੂ ਜੀ ਕੀ ਫਤਹਿ' ਵਿਚ ਛੁਪੀ ਤੁਹਾਡੀ ਨਿਜੀ ਫਤਹਿ ਹੋ ਜਾਵੇ ।

'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ' ਦੇ ਇਹੋ ਅਰਥ ਹਨ ।

ਇਸ ਤੋਂ ਪਹਿਲੋਂ ਹਰ ਮਜ਼ਹਬ ਤਥਾ ਧਰਮ ਅਦਰ ਧਰਮ ਦਾ ਸੰਚਾਲਕ ਅਥਵਾ ਗੁਰੂ ਕੋਈ ਨ ਕੋਈ ਮਨੁਖ ਹੀ ਹੁੰਦਾ ਰਿਹਾ ਹੈ । ਸਿਖੀ ਵਿਸ਼ਵਾਸ ਆਦ ਤੋਂ ਹੀ ਇਸ ਤੋਂ ਨਿਆਰਾ ਰਿਹਾ ਹੈ । ਗੁਰੂ ਨਾਨਕ ਦੇਵ ਜੀ ਦਾ

ਫ਼ੁਰਮਾਣ ਸੀ

'ਸ਼ਬਦ ਗੁਰ ਪੀਰਾ ਗਹਿਰ ਗੰਭੀਰਾ
ਬਿਨੁ ਸਬਦੈ ਜਗ ਬਉਰਾਨੰ'

ਜਿਸ ਨੂੰ ਬਿਲਕੁਲ ਸਪਸ਼ਟ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਨੇ ਕਿਹਾ

ਮਾਨੁਖ ਕਾ ਕਰਿ ਰੂਪ ਨ ਜਾਨ'

ਜੋਤਿ ਜਾਂ ਸ਼ਬਦ ਗੁਰੂ ਦਾ ਵਿਚਾਰ ਸ਼ਖਸੀ ਗੁਰੂ ਤੇ ਭਰੋਸਾ ਰਖਣ ਵਾਲੇ ਸੰਸਾਰ ਲਈ ਅੰਤਿ ਨਿਆਰਾ ਸੀ ਇਸੇ ਕਾਰਨ ਹੀ ਅਜ ਕਲ ਦੇ ਬਣੇ ਸੰਪਰਦਾਈ ਗੁਰੂਆਂ ਯਥਾ ਨਾਮਧਾਰੀ ਨਿਰੰਕਾਰੀ. ਰਾਧਾ ਸੁਆਮੀ ਆਦਿ ਉਪਰ ਸਿਖ ਵਿਸ਼ਵਾਸ਼ ਨਹੀਂ ਰਖਦੇ. ਨ ਕਿਸੇ ਹੋਰ ਮਨੁਖ ਦਾ ਗੁਰੂ ਹੋਣਾ ਹੀ ਸਵੀਕਾਰਿਆ ਗਿਆ ਹੈ।

ਫਿਰ ਹਰ ਧਰਮ ਦਾ ਆਪੋ ਆਪਣਾ ਧਰਮ ਗ੍ਰੰਥ ਹੈ, ਜਿਸ ਦੀ ਮਾਨਤਾ ਕੇਵਲ ਧਰਮ ਗ੍ਰੰਥ ਹੋਣ ਦੇ ਨਾਤੇ ਹੈ ਗੁਰੂ ਹੋਣ ਦੇ ਨਾਤੇ ਨਹੀਂ ਕੇਵਲ ਸ੍ਰੀ ਆਦਿ ਗ੍ਰੰਥ ਸਾਹਿਬ ਹੀ ਇਕੋ ਇਕ ਗ੍ਰੰਥ ਹੈ ਜਿਸ ਦੀ ਮਾਨਤਾ ਬਤੌਰ ਗੁਰੂ ਹੈ ਜਿਸ ਲਈ ਇਸ ਨੂੰ ਗੁਰੂ ਗ੍ਰੰਥ ਸਾਹਿਬ ਕਿਹਾ ਜਾਂਦਾ ਹੈ ਅਤੇ ਜਿਸ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਨੇ 'ਪ੍ਰਗਟ ਗੁਰਾਂ ਕੀ ਦੇਹ' ਕਹਿਕੇ ਸਤਕਾਰਿਆ ਅਤੇ ਇਸ ਅਗੇ ਸਿਰ ਝੁਕਾਇਆ ਹੈ। ਅਜੇਹੀ ਗਲ ਕਿਸੇ ਹੋਰ ਧਰਮ ਗ੍ਰੰਥ ਯਥਾ ਵੇਦ ਸ਼ਾਸਤਰ ਅੰਜੀਲ ਕੁਰਾਨ ਆਦ ਬਾਰੇ ਨਹੀਂ ਕਹੀ ਜਾ ਸਕਦੀ।

ਇਕ ਭੁਲੇਖਾ ਜੋ ਆਮ ਤੌਰ ਸਿਖਾਂ ਬਾਰੇ ਪਿਆ ਹੋਇਆ ਬਲਕਿ ਸਿਖਾਂ ਨੂੰ ਭੀ ਆਪਣੇ ਬਾਰੇ ਹੈ ਉਹ ਉਨ੍ਹਾਂ ਦਾ ਹੋਰ

ਲੋਕਾਂ ਤੋਂ ਨਿਆਰੇ ਹੋਣ ਦਾ ਹੈ ਜਿਸ ਦਾ ਕਾਰਣ ਨਿਰਾ ਸਿਖ ਸਰੂਪ ਦਾ ਨਿਆਰਾ ਹੋਣਾ ਹੀ ਨਹੀਂ ਸਗੋਂ ਇਸ ਦੀ ਪੁਸ਼ਟੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ

'ਜਬ ਲਗ ਰਹੇ ਖਾਲਸਾ ਨਿਆਰਾ

ਜੇਹੇ ਬਚਨਾਂ ਤੋਂ ਹੁੰਦੀ ਭੀ ਦਸੀ ਜਾਂਦੀ ਹੈ। ਗੁਰੂ ਜੀ ਦੇ ਇਸ ਕਥਨ ਦਾ ਭਾਵ ਇਸੇ ਬੰਦ ਦੀ ਅਗਲੀ ਤੁਕ

'ਜਬ ਇਹ ਗਹਿ ਬਿਪਰਨ ਕੀ ਰੀਤ'

ਅੰਦਰ ਸਪਸ਼ਟ ਕਰ ਦਿਤਾ ਗਿਆ ਹੈ ਅਥਵਾ ਸਿਖ ਤਥਾ ਖਾਲਸੇ ਨੇ ਬ੍ਰਾਹਮਣੀ ਰੀਤਾਂ ਦਾ ਧਾਰਨੀ ਨਹੀਂ ਹੋਣਾ। ਇਹ ਰੀਤਾਂ ਵਿਸ਼ੇਸ਼ ਕਰਕੇ ਹਨ ਜ਼ਾਤ ਵਰਣ ਦੇ ਆਧਾਰ ਤੇ ਮਨੁਖ ਮਨੁਖ ਵਿਚਾਲੇ ਪਿਆ ਨਿਖੇੜਾ ਅਥਵਾ ਜ਼ਾਤੀ ਭੇਦ ਭਾਵ ਤੋਂ ਮੰਨੀ ਜਾਂਦੀ ਛੂਤ ਜਾਂ ਭਿਟ ਅਤੇ ਇਕੋ ਇਕ ਨਿਰੰਕਾਰ ਦੀ ਬਜਾਏ ਅਨੇਕ ਦੇਵੀ ਦੇਵਤਿਆਂ ਦੀ ਹੋਂਦ ਉਪਰ ਵਿਸ਼ਵਾਸ਼ ਅਤੇ ਉਨ੍ਹਾਂ ਦੇ ਆਪੋ ਆਪ ਬਨਾਏ ਬੁਤਾਂ ਤੇ ਮੂਰਤੀਆਂ ਦੀ ਪੂਜਾ। ਅਜੇਹੇ ਬ੍ਰਾਹਮਣੀ ਵਿਸਵਾਸ਼ ਅਤੇ ਰਸਮਾਂ ਰੀਤਾਂ ਦਾ ਵਿਰੋਧ ਸਿਖੀ ਦੇ ਆਦ ਕਾਲ ਤੋਂ ਕੀਤਾ ਜਾਂਦਾ ਰਿਹਾ ਹੈ ਅਤੇ 'ਗੁਰੂ ਨਾਨਕ ਦੇਵ ਜੀ ਦੀ ਲੋਕ ਲਹਿਰ' ਜਿਸ ਸਿਰ ਲੇਖ ਹਠ ਇਸ ਮਜ਼ਮੂਨ ਦੀ ਉਸਾਰੀ ਕੀਤੀ ਗਈ ਹੈ ਦੇ ਮੁਢਲੇ ਆਧਾਰ (Fundamentals) ਹੀ

1) ਸਾਹਿਬ ਮੇਰਾ ਏਕੋ ਹੈ, ਏਕੋ ਹੈ ਭਾਈ ਏਕੋ ਹੈ ਅਤੇ
2) ਮਾਣਸ ਕੀ ਜਾਤ ਸਬੈ ਏਕੈ ਪਹਿਚਾਨਬੋ, ਮਿਥੇ ਗਏ ਸਨ ਜਿਥੋਂ ਤਕ ਖਾਲਸਾ ਸਰੂਪ ਅਥਵਾ ਉਸ ਦੇ ਕੇਸ ਦਸਤਾਰ ਕਿਰਪਾਨ ਆਦਿ ਰਹਿਤ ਦੇ ਧਾਰੀ ਹੋਣ ਦਾ ਸਵਾਲ ਹੈ ਇਹ ਭਾਰਤੀ ਕਲਚਰ ਦਾ ਆਦ ਕਾਲੀ ਸਰੂਪ ਸੀ (ਸ੍ਰੀ ਰਾਮ

ਚੰਦਰ ਅਤੇ ਸ੍ਰੀ ਕ੍ਰਿਸ਼ਨ ਜੀ) ਨੂੰ ਅਜ ਕਲ ਦੀਆਂ ਪਰਚੱਲਤ ਤਸਵੀਰਾਂ ਅੰਦਰ ਵੀ ਕੇਸ ਧਾਰੀ, ਸਸਤਰ ਧਾਰੀ ਦਸਤਾਰ ਵਾਲੇ ਸਰੂਪ ਅੰਦਰ ਦਰਸਾਇਆ ਜਾਂਦਾ ਹੈ) ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਕਥਨ 'ਖਾਲਸਾ ਅਕਾਲ ਪੁਰਖ ਕੀ ਫਉਜ' ਅਨੁਸਾਰ ਇਸ ਫੌਜ ਦੀ ਵਰਦੀ ਦਾ ਨਿਸਚਤ ਕੀਤਾ ਜਾਣਾ ਜ਼ਰੂਰੀ ਸੀ ਸੋ ਆਪ ਨੇ ਭਾਰਤੀ ਕਲਚਰ ਦੇ ਮੁਢਲੇ (basic) ਸਰੂਪ ਨੂੰ ਅਪਨਾਇਆ ।

ਖਾਲਸੇ ਦੇ 'ਸੰਤ ਸਿਪਾਈ' ਹੋਣ ਦੇ ਰੋਲ ਦਾ ਕੋਈ ਪ੍ਰਗਟ ਨਿਸ਼ਾਨ ਹੋਣਾ ਉਸੇ ਤਰਾਂ ਜ਼ਰੂਰੀ ਸੀ ਜਿਸ ਤਰਾਂ ਹਰ ਦੇਸ਼ ਦੇ ਫੌਜੀ (Military wing) ਦੀ ਵਰਦੀ ਹੁੰਦੀ ਹੈ ਖਾਲਸੇ ਦੇ ਸੰਤ ਸਿਪਾਹੀ ਹੋਣ ਦੀ ਵਡਿਆਈ ਇਸੇ ਵਿਚ ਹੈ ਕਿ ਇਹ ਮਨੁਖਤਾ ਦਾ Military wing ਹੈ. ਇਸੇ ਕਾਰਨ ਖਾਲਸਾ ਨਿਆਰੀ ਵਰਦੀ ਦਾ ਧਾਰਨੀ ਹੈ ।

ਇਸ ਸਰੂਪ ਤੋਂ ਇਹ ਸਮਝ ਲੈਣਾ ਕਿ ਇਸ ਸਰੂਪ ਵਾਲਿਆ ਦਾ ਇਕ ਵਖਰਾ ਮਜ਼ਹਬੀ ਗਰੋਹ ਹੈ ਗਲਤ ਹੈ। ਇਸ ਸਰੂਪ ਦਾ ਨਿਆਰਾਪਨ ਇਸ ਦੇ (Military wing) ਦਾ ਮੈਂਬਰ ਹੋਣਾ ਤਾਂ ਦ੍ਰਿੜ ਕਰਾਉਂਦਾ ਹੈ. ਪਰ ਜਿਥੋਂ ਤਕ ਇਸ ਦੇ ਮਜ਼ਹਬ ਦਾ ਸਵਾਲ ਹੈ ਇਸ ਦਾ ਮਜ਼ਹਬ ਮਨੁਖਤਾ ਹੈ ਅਥਵਾ ਇਸ ਦੇ ਹਰ ਮੈਂਬਰ ਨੇ ਇਕ ਆਦਰਸ਼ਕ ਇਨਸਾਨ ਹੋਣਾ ਹੈ। ਗੁਰੂ ਨਾਨਕ ਦੇਵ ਜੀ ਦੇ ਸੁਲਤਾਨ ਪੁਰ ਤੋਂ 'ਨ ਹਿੰਦੂ ਨ ਮੁਸਲਮਾਨ' ਦਾ ਨਾਹਰਾ (Slogan) ਲਾਉਣ ਦਾ ਇਹੋ ਭਾਵ ਸੀ ਕਿ ਕੋਈ ਹਿੰਦੂ ਜਾਂ ਮੁਸਲਮਾਨ ਨਹੀਂ ਹੈ ਸਾਰੇ ਇਕ ਸਾਰ ਇਨਸਾਨ ਹਨ ਅਤੇ ਹਰ ਕਿਸੇ ਨੇ ਸਚਾ

ਸੁਚਾ ਇਨਸਾਨ ਹੋ ਕੇ ਦੁਨੀਆ ਤੇ ਵਿਚਰਨਾ ਹੈ ਇਉਂ ਹਰ ਕਿਸੇ ਦਾ ਇਕੋ ਇਕ ਮਜ਼ਹਬ ਇਨਸਾਨੀਅਤ ਹੈ।

ਇਸੇ ਇਨਸਾਨੀਅਤ ਦਾ ਹੀ ਨਾਮ ਗੁਰ ਸਿਖੀ ਹੈ ਜਿਸ ਦੇ ਮੁਖ ਸੂਤਰ ਇਹ ਹਨ :

1) ਸਮੂਚੀ ਮਨੁਖ ਜਾਤੀ ਇਕ ਇਕਾਈ ਹੈ। ਸਾਰੇ ਮਨੁਖ ਆਪਣੇ ਅਸਲੇ ਵਿਚ (basically) ਇਕ ਹਨ। ਕਿਸੇ ਵਿਸ਼ੇਸ਼ ਘਰ ਕੁਨਬੇ ਜਾਂ ਦੇਸ਼ ਅੰਦਰ ਜਨਮੇ ਹੋਣ ਕਰ ਕੇ ਕੋਈ ਵਡਾ ਛੋਟਾ ਨਹੀਂ ਹੋ ਸਕਦਾ। ਵਡੇ ਛੋਟੇ ਹੋਣ ਦੀ ਹਰ ਕਿਸੇ ਦੀ ਪਛਾਣ ਉਸ ਦੇ ਅਮਲਾਂ (ਕੰਮਾਂ) ਤੋਂ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਨੂੰ ਪੁਛੇ ਜਾਣ ਤੇ ਕਿ ਹਿੰਦੂ ਵਡੇ ਹਨ ਜਾਂ ਮੁਸਲਮਾਨ, ਉਨ੍ਹਾਂ ਦਾ ਜਵਾਬ ਸੀ 'ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ', ਉਨ੍ਹਾਂ ਅਨੁਸਾਰ ਆਦਰਸ਼ਕ ਮਨੁਖ ਦਾ ਇਹ ਵਿਸ਼ਵਾਸ਼ ਹੁੰਦਾ ਹੈ ਕਿ 'ਹਮ ਨਹੀਂ ਚੰਗੇ ਬੁਰਾ ਨਹੀਂ ਕੋਇ'

2) ਇਨਸਾਨੀਅਤ ਮੌਲਦੀ ਹੈ ਹੋਰ ਮਨੁਖਾ ਦੀ ਸੰਗਤ ਵਿਚ ਜਿਥੇ ਹਰ ਮਨੁਖ ਨੂੰ ਸੇਵਾ ਪਿਆਰ ਅਤੇ ਮਿਲਾਪ ਦੇ ਅਵਸਰ ਪ੍ਰਾਪਤ ਹੁੰਦ ਹਨ। ਵਾਹਿਗੁਰੂ ਦਾ ਪਿਆਰ ਵੀ ਸੰਗਤ ਵਿਚ ਹੀ ਮੌਲਦਾ ਅਤੇ ਮਨ ਤਨ ਕਰਕੇ ਸੰਗਤ ਵਿਚ ਹੀ ਮਨੁਖ ਉਸ ਦੇ ਪ੍ਰੇਮ ਅੰਦਰ ਰੰਗਿਆ ਜਾਂਦਾ ਹੈ।

'ਮਿਲਿ ਸੰਗਤਿ ਹਰਿ ਰੰਗ ਪਾਇਆ
ਜਨ ਨਾਨਕ ਮਨਿ ਤਨਿ ਰੰਗੁ 732

ਮਨੁਖ ਦਾ ਵਡੇ ਛੋਟੇ ਹੋਣਾ ਵੀ ਸੰਗਤ ਵਿਚ ਹੀ

ਪਰਖਿਆ ਜਾਂਦਾ ਹੈ ।

3) ਸੇਵਾ ਅਤੇ ਪਿਆਰ ਦੀਆਂ ਭਾਵਨਾਵਾਂ ਦੀ ਉਸਾਰੀ ਦਾ ਨਿਰਭਰ ਇਸ ਵਿਸ਼ਵਾਸ ਦਾ ਦ੍ਰਿੜ ਹੋਣਾ ਹੈ ਕਿ
'ਸਭੇ ਸਾਂਝੀਵਾਲ ਸਦਾਇਨਿ
ਤੂੰ ਕਿਸੈ ਨ ਦਿਸਹਿ ਬਾਹਰਾ ਜੀਉ' ਅਤੇ
ਤੂੰ ਸਾਂਝਾ ਸਾਹਿਬ ਬਾਪੁ ਹਮਾਰਾ,

4) ਇਸ ਵਿਵਸ਼ਾਸ ਦੇ ਦ੍ਰਿੜ (ਪਕਾ) ਹੋਣ ਦਾ ਸਾਧਨ ਉਸ ਸਰਬ ਸਾਂਝ ਬਾਪ ਦੀ ਨਿਰੰਤਰ ਤੇ ਪਿਆਰ ਨਾਲ ਕੀਤੀ ਯਾਦ ਤਥਾ ਸਿਮਰਨ ਤੇ ਕੀਰਤਨ ਹਨ ।

5) ਸਿਮਰਨ ਦਾ ਭਾਵ ਕਿਸੇ ਸ਼ਬਦ ਦਾ ਮਹਿਜ਼ ਰਟਣ, ਨਹੀਂ ਬਲਕਿ ਉਸ ਸਰਬ ਸਾਂਝ ਬਾਪ (ਨਿਰੰਕਾਰ) ਦੇ ਗੁਣਾ ਦਾ ਪਿਆਰ ਸਹਿਤ ਕੀਤਾ ਚਿੰਤਨ ਹੈ ਜੈਸਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅੰਦਰ ਦਰਜ ਹੈ ।



ਐਨਸੰਨ ਪ੍ਰਿੰਟਰਜ਼, ਤ੍ਰਿਪੜੀ ਰੋਡ, ਪਟਿਆਲਾ ।

ਤਿਹਾਈ ਸੂਦ ਵਾਪਸ ਕੈਪੀਟਲ ਫੰਡ ਵਿਚ ਜਮਾਂ ਕਰਨਾ ਹੁੰਦਾ ਹੈ । ਕੈਪੀਟਲ ਫੰਡ ਚਲੰਤ ਖਰਚਾ ਲਈ ਨਹੀਂ ਵਰਤਿਆ ਜਾ ਸਕਦਾ ।

ਇਮਤਿਹਾਨ ਦਾ ਸਲਾਨਾ ਖਰਚ ਨੌ ਤੋਂ ਦਸ ਹਜ਼ਾਰ ਦੇ ਦਰਮਿਆਨਾ ਹੈ ਜਿਸ ਲਈ ਸਹਾਇਤਾ ਦੀ ਲੜ ਹਮੇਸ਼ਾ ਬਣੀ ਰਹਿੰਦੀ ਹੈ ਇਸ ਲਈ ਅਕੈਡਮੀ ਆਫ ਸਿਖ ਰਿਲੀਜ਼ਨ ਐਂਡ ਕਲਚਰ ਪਟਿਆਲਾ ਹਰ ਸਾਲ ਢਾਈ ਤੋਂ ਤਿੰਨ ਹਜ਼ਾਰ ਰੁਪੈ ਸਲਾਨਾ ਸਹਾਇਤਾ ਦੇਂਦਾ ਰਿਹਾ ਹੈ ਜਿਸ ਸਹਾਇਤਾ ਉਪਰ ਹਮੇਸ਼ਾ ਲਈ ਨਿਰਭਰ ਨਹੀਂ ਕੀਤਾ ਜਾ ਸਕਦਾ । ਇਸ ਵਾਸਤੇ ਇਸ ਯੋਜਨਾ ਨੂੰ ਪਕੇ ਪੈਰਾਂ ਤੇ ਕਰਨ ਲਈ ਟ੍ਰਸਟ ਪਾਸ ਘਟੋ ਘਟ ਇਕ ਲਖ ਦਾ ਕੈਪੀਟਲ ਹੋਣਾ ਚਾਹੀਦਾ ਹੈ ਜਿਸ ਦੇ ਨਾਲ ਇਹ ਆਪਣੇ ਪੈਰੋ ਚਲਦੀ ਰਹਿ ਲਗਦੀ ਹੈ । ਸਾਨੂੰ ਇਹ ਦਸਣ ਦੀ ਖੁਸ਼ੀ ਹੈ ਕਿ ਕਈ ਦਾਨੀ ਸਜਣਾ ਦੀ ਸਹਾਇਤਾ ਨਾਲ ਟ੍ਰਸਟ ਦਾ ਕੈਪੀਟਲ ਇਸ ਵੇਲੇ ਸੱਤਰ ਹਜ਼ਾਰ ਹੋ ਚੁਕਾ ਹੈ ਅਸੀਂ ਆਸ ਕਰਦੇ ਹਾਂ ਕਿ ਇਸ ਯੋਜਨਾ ਨੂੰ ਹਮੇਸ਼ਾਂ ਲਈ ਸਫਲ ਕਰਨ ਵਾਸਤੇ ਦਾਨੀ ਸਜਣ ਤੀਹ ਹਜ਼ਾਰ ਦਾ ਰਹਿੰਦਾ ਘਾਟਾ ਪੂਰਾ ਕਰ ਦੇਣਗੇ ।

ਸਕੱਤਰ.

★ ਪੰਜਾਬੀ ਪੜ੍ਹੋ

★ ਪੰਜਾਬੀ ਲਿਖੋ

★ ਪੰਜਾਬੀ ਬੋਲੋ